ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼




# ਤਰਕਸ਼ੀਲ

ਮਾਰਚ-ਅਪ੍ਰੈਲ 2012

## ਅੰਤਰ ਝਾਤ :


- ਧਰਮ ਰਾਜ ਤੇ ਵਿਹੁ ਮਾਤਾ (30)
- ਸਾਡਾ ਭਗਤ ਸਿੰਘ (11)
- ਪ੍ਰੇਮ ਵਿਆਹ (39)
- ਧਰਮ ਦਾ ਧੰਦਾ (20)

...ਤੇ ਹੋਰ ਦਿਲਚਸਪ ਰਚਨਾਵਾਂ


15/-

ਪੱਖਪਾਤ ਨੂੰ ਤੋੜਨਾ ਐਟਮ ਨਾਲੋਂ ਵੀ ਜਿਆਦਾ ਕਠਿਨ ਹੈ... ਆਈਨਸਟਾਈਨ

## ਕਿਤਾਬਾਂ



ਪੁਰਖਿਆਂ ਦੀ ਜੰਮਣ ਭੋਇੰ ਵਿੱਚ
ਉਗਮੀ ਸੀ ਕਿਵੇਂ ਤਹਿਜ਼ੀਬ
ਬੀਆਬਾਨ ਜੰਗਲ ਵਿੱਚ
ਗੂੰਗੀ ਜ਼ੁਬਾਨ
ਬੋਲੀ ਸੀ ਕਿਵੇਂ
ਤੋਤਲੀ ਕਵਿਤਾ ਬਣਕੇ
ਤੇ ਪੱਥਰ ਭੰਨਦੇ ਹੱਥਾਂ ਨੇ
ਬਣਾਈ ਸੀ ਕਿਵੇਂ ਮੂਰਤ ਆਪਣੀ
ਤੇ ਫੇਰ
ਚੱਲ ਸੋ ਚੱਲ
ਜੰਗਲ ਜਮੀਨਾਂ, ਪਾਣੀਆਂ
ਔਰਤਾਂ, ਗੁਲਾਮਾਂ
ਤੇ ਰਾਜ ਸਿੰਘਾਸਣਾਂ ਲਈ
ਤਹਿਰੀਕ ਦੀ ਹਿੱਕ 'ਤੇ ਚੱਲੀਆਂ
ਬਰਛੀਆਂ ਦਾ ਬਿਉਰਾ ਸਾਂਭੀ ਬੈਠੀਆਂ
ਕਿਤਾਬਾਂ
ਸੱਚ-ਮੁਚ ਮਹਾਨ ਨੇ
ਪਰ
ਲੁੱਟ ਦੇ ਅਰਥ ਸ਼ਾਸਤਰ ਨੂੰ
ਵਾਜਬ ਠਹਿਰਾਉਂਦੀਆਂ
ਕਰੇ ਕਰਾਵੇ ਆਪੇ-ਆਪ ਦੇ
ਸੋਹਲੇ ਗਾਉਂਦੀਆਂ
ਤੇ ਗੰਗਾਂ ਦੇ ਘਾਟ 'ਤੇ
ਕਰਮ-ਕਾਂਡ ਦੇ
ਪਾਠ ਪੜਾਉਂਦੀਆਂ
ਕਿਤਾਬਾਂ
ਬੁਰੀਆਂ ਵੀ ਲਗਦੀਆਂ ਹਨ
ਕਿਤਾਬਾਂ ਜੋ
ਜੇਲ੍ਹ ਦੀ ਕਾਲ ਕੋਠੜੀ ਵਿੱਚ ਵੀ
ਕਰ ਸਕਦੀਆਂ ਹਨ
ਚਾਨਣ-ਚਾਨਣ
ਕਿਤਾਬਾਂ ਜੋ
ਸਮੁੱਚੀ ਕਾਇਨਾਤ ਨੂੰ
ਸੁੰਦਰ ਬਗੀਚੀ
ਤੇ ਮਾਨਵ ਨੂੰ ਫੁੱਲ ਦੀ ਸੰਘਿਆ
ਦਿੰਦੀਆਂ ਹਨ
ਸੱਚ-ਮੁੱਚ ਮਹਾਨ ਹਨ
ਪਰ ਉਹ ਕਿਤਾਬਾਂ
ਸੱਚ-ਮੁੱਚ ਮਹਾਨ ਹਨ
ਜੋ ਲੋੜ ਪੈਣ ਤੇ
ਆਪਣੇ ਵਿੱਚ
ਪਿਸਤੌਲ ਵੀ ਲੁਕੋ ਲੈਣ...।





*ਹਰਮੇਸ਼ ਮਾਲੜੀ*
*98724 53246

## ਤਤਕਰਾ


| | | |
|---|---|---|
| 1. | ਸੰਪਾਦਕੀ | 3 |
| 2. | ਹੁੰਗਾਰੇ | 4 |
| 3. | ਜਗਿਆਸਾ | 5 |
| 4. | ਖ਼ੋਜ ਖਬਰ | 6 |
| 5. | ਖ਼ਬਰ ਹੈ ਕਿ | 7 |
| 6. | ਹਵਾ 'ਚ ਲਿਖੇ ਹਰਫ਼ | 8 |
| 7. | ਮਨੋਰੋਗ ਮਾਹਿਰ ਦੀ ਕਲਮ | 9 |
| 8. | ਸਾਡਾ ਭਗਤ ਸਿੰਘ | 11 |
| 9. | ਕੇਸ ਰਿਪੋਰਟ | 13 |
| 10. | ਤਰਕਸ਼ੀਲ ਕਿਵੇਂ ਬਣਿਆ | 14 |
| 11. | ਮੁਲਾਕਾਤ | 18 |
| 12. | ਧਰਮ ਦਾ ਧੰਦਾ | 20 |
| 13. | ਪ੍ਰਸ਼ਨ | 21 |
| 14. | ਆਈਨਸਟੀਨ | 25 |
| 15. | ਵੰਨਗੀ | 28 |
| 16. | ਧਰਮਰਾਜ ਤੇ ਵਿਹੁਮਾਤਾ | 30 |
| 17. | ਸਮਾਜ ਤੇ ਸਖਸ਼ੀਅਤ | 34 |
| 18. | ਪ੍ਰੇਮ ਵਿਆਹ | 39 |
| 19. | ਫੀਰਾ ਕਾਨਫਰੰਸ | 44 |
| 20. | ਤਰਕ ਤੇ ਪਾਖੰਡ | 45 |
| 21. | ਪੇਸ਼ ਕਦਮੀਆਂ | 48 |
| 22. | ਚੜ੍ਹਾਈ ਚੜ੍ਹਦਿਆਂ | 54 |


ਮੁੱਖ ਪੰਨੇ ਦਾ ਚਿੱਤਰ : ਕਾਲੇ ਪ੍ਰਛਾਂਵੇਂ ਹੇਠ ਔਰਤ

ਸਰਵਰਕ : ਕੇਵਲ ਸਿੱਧੂ

ਅਸੀਂ ਆਪਣੇ ਲੋਕ ਨਾਇਕ ਸ਼ਹੀਦ ਭਗਤ ਸਿੰਘ ਤੇ ਤਰਕਸ਼ੀਲ ਲਹਿਰ ਦੇ ਜਨਮ ਦਾਤਾ ਡਾ. ਅਬਰਾਹਮ ਟੀ. ਕਾਵੂਰ ਦੀ ਯਾਦ ਵਿੱਚ ਉਹਨਾਂ ਦੀ ਵਿਚਾਰਧਾਰਾ ਦਾ ਪ੍ਰਚਾਰ ਪਸਾਰ ਕਰਨ ਦਾ ਅਹਿਦ ਕਰਦੇ ਹਾਂ। ...ਅਦਾਰਾ

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ, ਚੰਡੀਗੜ੍ਹ ਦੇ ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਪਿਆਰ ਕਰਨ ਤੋਂ ਪਹਿਲਾਂ ਰੇਤ 'ਚ ਪੈੜਾਂ ਦੇ ਨਿਸ਼ਾਨ ਛੱਡੇ ਬਗੈਰ, ਦੌੜਨਾ ਸਿੱਖਣਾ ਚਾਹੀਦਾ ਹੈ।
- ਤੁਰਕੀ ਕਹਾਵਤ

*ਮੁੱਖ ਸੰਪਾਦਕ:*
ਅਵਤਾਰ ਗੋਂਦਾਰਾ
gondarasa@yahoo.com

*ਸਹਿ ਸੰਪਾਦਕ:*
ਰਾਮ ਸਵਰਨ ਲੱਖੇਵਾਲੀ
94173-62085
ramswarn@gmail.com
ਸੁਖਵਿੰਦਰ ਬਾਗਪੁਰ
94174-27538
tarkshil@yahoo.co.in

*ਸਲਾਹਕਾਰ:*
ਵਿਜੈ ਬੰਬੇਲੀ
ਜਸਵੰਤ ਮੁਹਾਲੀ
ਜਸਵੀਰ ਮੋਰੋਂ

*ਵਿਦੇਸ਼ੀ ਪ੍ਰਤੀਨਿਧ:*
ਅਵਤਾਰ ਗਿੱਲ, ਕੈਨੇਡਾ
ਨਵਦੀਪ ਗਿੱਲ, ਲੈਸਟਰ (ਯੂ.ਕੇ.)

*ਮੁੱਖ ਪ੍ਰਬੰਧਕ*
ਜਸਵੰਤ ਜੀਰਖ(98151-69825)

*ਟਾਈਪਿੰਗ:*
ਪ੍ਰਸ਼ੋਤਮ ਕੁਮਾਰ

*ਸੈਟਿੰਗ/ਡਿਜ਼ਾਈਨਿੰਗ:*
ਦੀਪਕ ਸੋਨੀ

*ਚੰਦੇ:* ਸਲਾਨਾ: 80/- ਰੁਪਏ
ਵਿਦੇਸ਼: 1000/- ਰੁਪਏ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫ਼ਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ: 0044000100282234

ਚੰਦੇ ਤੇ ਰਚਨਾਵਾਂ ਲਈ ਪਤਾ:
ਮੁੱਖ ਦਫ਼ਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ, ਤਰਕਸ਼ੀਲ ਚੌਕ, ਬਰਨਾਲਾ (ਪੰਜਾਬ), 148101
ਫੋਨ: 01679-241466

ਸੰਪਾਦਕ, ਮਾਲਕ, ਪ੍ਰਿੰਟਰ ਤੇ ਪ੍ਰਕਾਸ਼ਕ ਅਵਤਾਰ ਐੱਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਜਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।




# ਕੀ ਖੱਟਿਆ ਮਹਿੰਦੀ ਲਾ ਕੇ

ਪ੍ਰੇਮ ਵਿਆਹ ਜਾਂ ਸਵੈਇੱਛਤ ਵਿਆਹ ਅੱਜ ਕੱਲ ਕਾਫ਼ੀ ਚਰਚਾ 'ਚ ਹਨ। ਗਲੋਬੇਲਾਈਜ਼ੇਸ਼ਨ ਅਧੀਨ ਖੁੱਲ੍ਹੇ, ਲਿੰਗ ਸੰਬੰਧਾਂ ਦੇ ਪ੍ਰਚਾਰ ਨੇ ਇਸ ਰੁਝਾਨ ਨੂੰ ਬਲ ਦਿੱਤਾ ਹੈ। ਅਦਾਲਤਾਂ ਨੇ ਇਹਨਾਂ ਵਿਆਹਾਂ ਦੀ ਪ੍ਰੋੜਤਾ ਕਰਦਿਆਂ, ਕਾਨੂੰਨੀ ਸੁਰੱਖਿਆ ਦੇਣ ਦੀਆਂ ਹਦਾਇਤਾਂ ਕੀਤੀਆਂ ਹਨ। ਮਾਪਿਆਂ ਤੋਂ ਨਾਬਰ ਹੋ ਕੇ ਸਵੈ-ਇੱਛਾ (ਪ੍ਰੇਮ) ਨਾਲ ਹੋ ਰਹੇ ਇਹਨਾਂ ਵਿਆਹਾਂ 'ਚ ਵਾਧਾ ਹੋ ਰਿਹਾ ਹੈ ਅਤੇ ਨਾਲ ਹੀ ਇਹਨਾਂ ਵਿਆਹਾਂ ਦੇ ਜਲਦੀ ਫਿੱਕੇ ਪੈਣ ਅਤੇ ਇਹਨਾਂ ਦੀ ਸਾਰਥਿਕਤਾ 'ਤੇ ਕਿੰਤੂ-ਪ੍ਰੰਤੂ ਵੀ ਜਾਰੀ ਹੈ। ਜੋਸ਼ ਦੀ ਪਹਿਲੀ ਫੇਜ਼ ਖਤਮ ਹੋਣ ਉਪਰੰਤ, ਸਮਾਜ ਅਤੇ ਮਾਪਿਆਂ ਦੀ ਇਖਲਾਕੀ ਮਦਦ ਤੋਂ ਵਿਛੁੰਨੇ, ਪ੍ਰੇਮੀ ਜੋੜੇ ਆਪਣੀ ਲੜਾਈ 'ਕੱਲੇ ਲੜਨ ਲੱਗਦੇ ਹਨ। ਸਮਾਜ ਅਤੇ ਸਮੱਸਿਆਵਾਂ ਖਿਲਾਫ਼, ਇਕੱਠਿਆਂ ਲੜਣ ਦੇ ਵਾਅਦੇ ਭੁੱਲ ਜਾਂਦੇ ਹਨ ਅਤੇ ਉਹ ਇੱਕ ਦੂਜੇ ਨਾਲ ਹੀ ਲੜਾਈ ਵਿੱਢ ਲੈਂਦੇ ਹਨ। ਗਿਲੇ-ਸ਼ਿਕਵੇ, ਮਿਹਣਿਆਂ ਰਾਹੀਂ ਹੁੰਦੀ ਹੋਈ ਗੱਲ ਹਿੰਸਾ ਤੱਕ ਪਹੁੰਚਦੀ ਹੈ। ਸਵੈ-ਪੀੜਾ ਤੋਂ ਗ੍ਰਸਤ ਅਜੇਹੇ ਜੋੜੇ ਤਰਕਸ਼ੀਲ, ਮਾਨਸਿਕ ਸਿਹਤ ਕੇਂਦਰਾਂ 'ਤੇ ਅਕਸਰ ਆਉਂਦੇ ਹਨ, ਜਿੰਨ੍ਹਾਂ ਨੂੰ ਜ਼ਿੰਦਗੀ ਖਤਮ ਹੋ ਗਈ ਲਗਦੀ ਹੈ। ਇਸ ਸਮੱਸਿਆ ਬਾਰੇ ਸਾਡੇ ਪੰਜਾਬੀ ਸਮਾਜ ਵਿਗਿਆਨੀ ਅਭਿੱਜ ਹਨ ਅਤੇ ਉਹਨਾਂ ਵੱਲੋਂ ਦਿੱਤੀ ਕੋਈ ਅਗਵਾਈ ਲੋਕ ਮਨਾਂ ਦਾ ਹਿੱਸਾ ਨਹੀਂ ਬਣੀ। ਰਵਾਇਤ ਮੁਖੀ, ਅਜਿਹੇ ਫੇਲ੍ਹ ਹੋਏ ਪ੍ਰੇਮ ਵਿਆਹਾਂ ਦਾ ਮਖੌਲ ਉਡਾਉਂਦੇ ਹਨ ਅਤੇ ਉਹ ਮਾਪਿਆਂ ਦੇ ਸਹੇੜੇ, ਜੀਵਨ ਸਾਥੀਆਂ ਦੀ ਜਾਗੀਰੂ ਪ੍ਰੰਪਰਾ ਨੂੰ ਹੀ ਸਫ਼ਲਤਾ ਦੀ ਕੁੰਜੀ ਸਮਝਦੇ ਹਨ। ਪ੍ਰੇਮ ਜਾਂ ਸਵੈ-ਇੱਛਤ ਵਿਆਹਾਂ ਨੂੰ ਅਸੂਲੀ ਤੌਰ 'ਤੇ ਪ੍ਰਵਾਨ ਕਰਨ ਲਈ, ਇਹਨਾਂ ਦੀਆਂ ਅਰਥ ਸੰਭਾਵਨਾਵਾਂ ਨੂੰ ਸਮਝਣਾ ਕੁਥਾਂ ਨਹੀਂ ਹੋਵੇਗਾ। ਸਵੈ ਇੱਛਾ, ਗਲਤ ਵੀ ਹੋ ਸਕਦੀ ਹੈ ਅਤੇ ਪ੍ਰੇਮ ਵੀ ਅਣਪ੍ਰਭਾਸ਼ਿਤ ਸ਼ਬਦ ਹੈ। ਕੋਈ ਦੋ ਜਣੇ ਇਸ ਬਾਰੇ ਇੱਕ ਮੱਤ ਨਹੀਂ ਹੋ ਸਕਦੇ। ਕੋਈ ਖਿੱਚ (Attraction) ਨੂੰ ਪ੍ਰੇਮ ਕਹਿੰਦਾ ਹੈ, ਕੋਈ ਲਗਾਓ (Attachment) ਨੂੰ। ਕਿਸੇ ਲਈ ਕੁਰਬਾਨੀ, ਪ੍ਰਤੀਬੱਧਤਾ, ਫਿਕਰ, ਪ੍ਰੇਮ ਹੈ ਤਾਂ ਦੂਜਾ ਰੁਮਾਂਸ ਅਤੇ ਕਾਮ ਨੂੰ ਹੀ ਪ੍ਰੇਮ ਸਮਝਦਾ ਹੈ। ਇੱਕ ਦੂਜੇ ਲਈ ਸਭ ਕੁਝ ਵਾਰ ਦੇਣ ਦੀਆਂ ਗੱਲਾਂ ਕਰਨ ਵਾਲੇ ਪ੍ਰੇਮੀ, ਵਿਆਹ ਉਪਰੰਤ ਇੱਕ-ਦੂਜੇ ਨੂੰ ਮਾਰਨ ਦੀਆਂ ਖਬਰਾਂ ਕਰਕੇ ਵੀ ਚਰਚਾ 'ਚ ਹਨ। ਇਹ ਕਮਾਲ ਦਾ ਵਿਰੋਧਾਭਾਸ ਹੈ। ਉਹ ਜਵਾਨੀ, ਜਿਸ ਨੇ ਭਵਿੱਖ ਦੀ ਵਾਗਡੋਰ ਸੰਭਾਲਣੀ ਹੈ, ਇਸ ਸਵੈ-ਸਿਰਜਤ ਜਾਲ 'ਚ ਬੰਦ ਹੈ। ਸਵੈ-ਇੱਛਾ ਜਾਂ ਪ੍ਰੇਮ ਵਿਆਹਾਂ ਦੇ ਰਾਹ ਪੈਣ ਵਾਲੇ ਭਵਿੱਖੀ ਜੋੜਿਆਂ ਲਈ ਇਹ ਜਾਣ ਲੈਣਾ ਜਰੂਰੀ ਹੈ, ਕਿ ਹਾਸਲ ਹਾਲਤਾਂ ਅੰਦਰ, ਜਿਹੜਾ ਰਿਸ਼ਤਾ, ਸਾਂਝੇ ਵਿਵੇਕਸ਼ੀਲ ਜੀਵਨ ਮੁੱਲਾਂ (Rational Values) ਦੁਵੱਲੇ **ਸਤਿਕਾਰ, ਸੰਤੁਸ਼ਟੀ, ਆਜ਼ਾਦੀ ਅਤੇ ਵਿਕਾਸ** ਦਾ ਬਾਨਣੂੰ ਨਹੀਂ ਬਣਦਾ, ਉਸ ਵਿਚਲੀ ਖਿੱਚ ਅਤੇ ਪਸੰਦ (Liking) ਦਾ ਰੁਖੇਪਣ ਅਤੇ ਉਦਾਸੀਨਤਾ 'ਚ ਬਦਲ ਜਾਣਾ ਤਹਿ ਹੈ। ਇਹਨਾਂ ਜੀਵਨ ਮੁੱਲਾਂ ਦੀ ਜਾਚ ਘਰੇ ਬੈਠਿਆਂ ਨਹੀਂ ਆਉਂਦੀ, ਇਹਨਾਂ ਲਈ ਅਰਥ ਭਰਪੂਰ ਸਮਾਜਕ ਸਰਗਰਮੀ ਜਰੂਰੀ ਹੈ।

**gondarasa@yahoo.com**




ਸੰਪਾਦਕ 'ਤਰਕਸ਼ੀਲ'
ਮੁੱਖ ਦਫ਼ਤਰ
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਬਰਨਾਲਾ-148101
ਈ-ਮੇਲ: gondarasa@yahoo.co.in
ramswarn@gmail.com



ਮੁੱਖ ਪੰਨੇ ਦੇ ਚਿਤਰ ਵਿੱਚ ਸੁਧਾਰ ਨਜ਼ਰ ਆਇਆ। ਇਸ ਅੰਕ ਦੀ ਸੰਪਾਦਕੀ, ਡਾ. ਸੁਰਿੰਦਰ ਅਜਨਾਤ ਦਾ ਲੇਖ 'ਨਸ਼ਾ ਤੇ ਵਿਵੇਕ', ਡਾ. ਦੀਪਤੀ ਦਾ ਲੇਖ ਮਨੁੱਖੀ ਸਖਸ਼ੀਅਤ, ਮਾਨਸਿਕ ਰੋਗ ਤੇ ਰਾਸ਼ੀਆਂ ਦਾ ਸੱਚ ਆਦਿ ਰਚਨਾਵਾਂ ਬਹੁਤ ਪਸੰਦ ਆਈਆਂ। ਕਾਵਿ ਰੰਗ ਨਹੀਂ ਜਚਿਆ ਤੇ ਹੇਮ ਰਾਜ ਸਟੈਨੋ ਦੇ ਲੇਖ ਨੇ ਪਹਿਲਾਂ ਵਰਗਾ ਨਜ਼ਾਰਾ ਨਹੀਂ ਲਿਆਂਦਾ। ਹਰੇਕ ਅੰਕ ਦੀ ਸੈਟਿੰਗ ਵਿੱਚ ਕੁਝ ਨਾ ਕੁਝ ਨਵਾਂਪਣ ਹੁੰਦਾ ਹੈ, ਜਿਸ ਨੂੰ ਵੇਖ ਕੇ ਖੁਸ਼ੀ ਹੁੰਦੀ ਹੈ। ਔਰਤਾਂ ਦੀਆਂ ਲਿਖਤਾਂ ਦਾ ਨਿੱਘਾ ਸਵਾਗਤ ਹੈ। ਪਰੂਫ਼ ਰੀਡਿੰਗ ਦੀਆਂ ਗਲਤੀਆਂ ਕਿਤੇ-ਕਿਤੇ ਰੜਕੀਆਂ। ਸੰਪਾਦਕੀ ਵਿੱਚ ਵਰਤੇ ਸ਼ਬਦ ਵੈਲੀਊ ਲੋਡਡ*, ਦਵੈਸ਼**, ਪਾਰਾਵਾਰ*** ਤੇ ਵਿਯੋਗ**** ਔਖੇ ਲੱਗਣ ਕਰਕੇ ਸੰਪਾਦਕੀ ਸਮਝਣ 'ਚ ਮੁਸ਼ਕਲ ਪੇਸ਼ ਆਈ। ਸਮੁੱਚੇ ਰੂਪ 'ਚ ਮੈਗਜ਼ੀਨ ਚਾਨਣ ਮੁਨਾਰਾ ਹੈ। ਲੇਖਕਾਂ ਤੇ ਅਦਾਰੇ ਨੂੰ ਸਲਾਮ ਹੈ।

**ਅਜੀਤ ਪ੍ਰਦੇਸੀ, ਰੋਪੜ**

ਮੇਰੇ ਵੱਲੋਂ ਨਵੰਬਰ-ਦਸੰਬਰ ਅੰਕ 'ਚ ਦਿੱਤੇ ਗਏ ਸੁਝਾਅ ਨੂੰ ਅਦਾਰੇ ਨੇ ਇਸ ਅੰਕ 'ਚ ਪ੍ਰਵਾਨ ਕੀਤਾ ਹੈ। ਆਖਰੀ ਪੰਨੇ ਤੇ ਛਪੀਆਂ ਤਸਵੀਰਾਂ ਵੇਖਣ ਉਪਰੰਤ ਧਿਆਨ ਸਿੱਧਾ ਰਿਪੋਰਟ ਵਾਲੇ ਪੰਨੇ ਤੇ ਜਾਂਦਾ ਹੈ। ਇਸ ਅੰਕ 'ਚ 'ਮਨੋਰੋਗ ਮਾਹਿਰ ਦੀ ਕਲਮ ਤੋਂ' ਕਾਲਮ ਵਿੱਚ ਛਪਿਆ ਸੁਆਲ ਤੇ ਜਵਾਬ ਪਸੰਦ ਆਇਆ।

ਸੁਝਾਅ:

➢ ਮਨੋਰੋਗ ਮਾਹਿਰ ਵਾਲੇ ਕਾਲਮ ਵਿੱਚ ਜੇਕਰ ਸੁਆਲ ਜ਼ਿਆਦਾ ਹੋਣ ਤਾਂ ਹੋਰ ਵੀ ਚੰਗਾ ਹੋਵੇਗਾ।

➢ ਹਵਾ 'ਚ ਲਿਖੇ ਹਰਫ਼ ਕਾਲਮ ਦਾ ਫੌਂਟ ਛੋਟਾ ਕਰਕੇ ਹੋਰਨਾਂ ਨੂੰ ਵੀ ਥਾਂ ਦਿੱਤੀ ਜਾ ਸਕਦੀ ਹੈ।

**ਅਰਵਿੰਦਰ ਕੌਰ, ਮੁਹਾਲੀ**

ਮੈਗਜ਼ੀਨ 'ਚ 'ਹਵਾ 'ਚ ਲਿਖੇ ਹਰਫ਼' ਪੜ੍ਹਦੇ ਸਮੇਂ ਜਿੱਥੇ ਮਨ ਨੂੰ ਵੱਖਰਾ ਜਿਹਾ ਸਕੂਨ ਮਿਲਦਾ ਹੈ ਉੱਥੇ ਨਾਮਵਰ ਕਵੀਆਂ ਤੇ ਬੁੱਧੀਜੀਵੀਆਂ ਦੀਆਂ ਲਿਖੀਆਂ ਸਤਰਾਂ ਹੇਠ ਅਣਜਾਣ ਸੱਜਣਾਂ ਦੇ ਨਾਮ ਤੇ ਫੋਨ ਪੜ੍ਹ ਕੇ ਮਨ 'ਚ ਇਸ ਸਹਿਤਕ ਚੋਰੀ ਪ੍ਰਤੀ ਬੇਹੱਦ ਗੁੱਸਾ ਵੀ ਆਉਂਦਾ ਹੈ। ਇਹ ਮੈਗਜ਼ੀਨ 'ਐਰੇ-ਗੈਰੇ' ਦੇ ਪੜ੍ਹਨ ਵਾਲਾ ਤੇ ਆਮ ਛਪਣ ਵਾਲਾ ਪਰਚਾ ਨਹੀਂ ਹੈ। ਅਦਾਰੇ ਨੂੰ ਇਸ ਬਾਰੇ ਸੁਚੇਤ ਹੋਣ ਦੀ ਲੋੜ ਹੈ।

**ਜਾਗੀਰ ਜੋਸਣ, ਲੋਹੀਆਂ (ਜਲੰਧਰ)**

ਨਵੀਂ ਦਿੱਖ ਵਾਲਾ ਇਸ ਅੰਕ ਦਾ ਮੈਗਜ਼ੀਨ ਸਾਰਿਆਂ ਨੂੰ ਪ੍ਰਭਾਵਿਤ ਕਰਨ ਵਾਲਾ ਸੀ। ਮੈਕਸੀਕਨ ਕਹਾਵਤ ਦਿਲ ਟੁੰਬਦੀ ਸੀ। ਵੰਨਗੀ ਪੰਨਾ ਕਾਬਿਲ-ਏ-ਤਾਰੀਫ਼ ਸੀ। ਸੁਖਵਿੰਦਰ ਕੌਰ ਖੋਸਾ ਦੀ ਹੱਡ ਬੀਤੀ ਮਨ ਹਲੂਣ ਗਈ। 'ਹਵਾ 'ਚ ਲਿਖੇ ਹਰਫ਼' ਤੇ 'ਮੈਂ ਤਰਕਸ਼ੀਲ ਕਿਵੇਂ ਬਣਿਆ' ਕਾਲਮ ਸਰਾਹੁਣਯੋਗ ਹਨ। ਕੈਨੇਡਾ 'ਚ ਤਰਕਸ਼ੀਲਤਾ ਦੀ ਜੋਤ ਜਗਾ ਰਹੀ ਤਰਕਸ਼ੀਲ ਕਲਚਰਲ ਸੁਸਾਇਟੀ ਆਫ਼ ਕੈਨੇਡਾ ਵਧਾਈ ਦੀ ਪਾਤਰ ਹੈ। ਇਸ ਅੰਕ 'ਚ ਪਰਮਿੰਦਰ ਕੌਰ ਸਵੈਚ ਵੱਲੋਂ ਭੇਜੀ ਰਿਪੋਰਟ ਬਹੁਤ ਪਸੰਦ ਆਈ। 'ਤਰਕਸ਼ੀਲ' ਦੇ ਵਧਦੇ ਕਦਮਾਂ ਲਈ ਸੁਹਿਰਦ ਸੰਪਾਦਕੀ ਕਾਮਿਆਂ ਨੂੰ ਵਧਾਈ ਭੇਜਦੀ ਹਾਂ।

**ਚਰਨਜੀਤ ਕੌਰ, ਰੱਤਾ ਖੇੜ੍ਹ (ਫਿਰੋਜ਼ਪੁਰ)**

ਮੈਗਜ਼ੀਨ ਦਾ ਹੁੰਗਾਰਾ ਵਧੀਆ ਮਿਲ ਰਿਹਾ ਹੈ। ਅਸੀਂ ਇਸ ਨੂੰ ਵੱਧ ਤੋਂ ਵੱਧ ਲੋਕਾਂ ਤੱਕ ਲਿਜਾਣ ਲਈ ਯਤਨਸ਼ੀਲ ਹਾਂ। ਕਾਫ਼ੀ ਮੈਗਜ਼ੀਨਾਂ ਵਿੱਚ ਪ੍ਰਿੰਟ ਮਿਸ ਹੁੰਦੇ ਹਨ। ਪ੍ਰਿੰਟਿੰਗ ਦਾ ਖਿਆਲ ਰੱਖਿਆ ਜਾਵੇ।

**ਜਰਨੈਲ ਕ੍ਰਾਂਤੀ, ਜ਼ੋਨ ਮੁਖੀ, ਚੰਡੀਗੜ੍ਹ**

ਇਸ ਅੰਕ ਦੀ ਦਿੱਖ ਬਹੁਤ ਵਧੀਆ ਸੀ ਪਰ ਲੋਗੋ 'ਚ ਟੈਕਨੀਕਲ ਗਲਤੀ ਸੀ। ਸਾਰਾ ਸਰਾਹੁਣਯੋਗ ਸੀ। ਅੱਜ ਕੱਲ੍ਹ ਤਰਕਸ਼ੀਲ ਦੇ ਫੇਸਬੁੱਕ ਤੇ ਚਰਚੇ ਹਨ। ਆਸ ਹੈ ਕਿ ਮੈਗਜ਼ੀਨ 'ਚ ਹੋਰ ਨਿਖ਼ਾਰ ਆਵੇਗਾ।

ਸੁਝਾਅ:

➢ ਮੈਗਜ਼ੀਨ ਦੀ ਵੈੱਬ ਸਾਈਟ ਮੁੱਖ ਪੰਨੇ ਤੇ ਦਿੱਤੀ ਜਾਵੇ।

**ਹਰਪ੍ਰੀਤ ਮੀਡੀਆ ਮੁਖੀ, ਇਕਾਈ ਮੁਹਾਲੀ**



* ਮੁੱਲ ਪਰਖ਼, ** ਅਲਕਤ, *** ਹੱਦ ਬੰਨਾ, **** ਵਿਛੋੜਾ



**ਫਰਿੱਜ ਵਿੱਚ ਬਰਫ਼ ਜਮਾਉਣ ਵਾਲਾ ਫਰੀਜ਼ਰ ਸਭ ਤੋਂ ਉੱਪਰ ਕਿਉਂ ਬਣਾਇਆ ਜਾਂਦਾ ਹੈ ?**




**ਰਮੇਸ਼ ਲੁਧਿਆਣਾ**

➢ ਫਰਿੱਜ ਵਿੱਚ ਅਮੋਨੀਆ ਜਾਂ ਫਰਿਓਨ ਗੈਸ ਦੀ ਸਹਾਇਤਾ ਨਾਲ ਤਾਪ ਘੱਟ ਕੀਤਾ ਜਾਂਦਾ ਹੈ। ਜੇਕਰ ਸਾਰਿਆਂ ਤੋਂ ਘੱਟ ਤਾਪ ਵਾਲਾ ਖਾਨਾ ਥੱਲੇ ਰੱਖਿਆ ਜਾਵੇਗਾ ਤਾਂ ਇਸ ਤੋਂ ਗਰਮੀਂ ਲੈ ਕੇ ਵਾਸ਼ਪਿਤ ਹੋ ਕੇ ਉੱਪਰ ਜਾਣ ਵਾਲੀ ਗੈਸ ਗਰਮ ਹੋ ਕੇ ਉੱਪਰ ਦੇ ਖਾਨਿਆਂ ਨੂੰ ਵੀ ਉਹ ਗਰਮ ਕਰ ਦੇਵੇਗੀ। ਇਸ ਲਈ ਸਭ ਤੋਂ ਠੰਡਾ ਖਾਨਾ ਫਰੀਜ਼ਰ ਉੱਪਰ ਰੱਖਿਆ ਜਾਂਦਾ ਹੈ, ਜਿਸ ਨਾਲ ਇਸ 'ਚੋਂ ਉੱਠਣ ਵਾਲੇ ਵਾਸ਼ਪ ਹੋਰਾਂ ਖਾਨਿਆਂ ਨੂੰ ਗਰਮ ਨਾ ਕਰ ਸਕਣ। ਫਰਿੱਜ ਦੇ ਅੰਦਰ ਦੀ ਹਵਾ ਜਦੋਂ ਉੱਪਰ ਬਣੇ ਫਰੀਜ਼ਰ ਦੇ ਸੰਪਰਕ ਵਿੱਚ ਆਉਂਦੀ ਹੈ ਤਾਂ ਉਹ ਠੰਡੀ ਹੋ ਕੇ ਭਾਰੀ ਹੋ ਜਾਂਦੀ ਹੈ ਤੇ ਫਿਰ ਥੱਲੇ ਨੂੰ ਜਾਣ ਲਗਦੀ ਹੈ, ਜਿਸ ਨਾਲ ਅੰਦਰ ਦੀ ਹਵਾ ਵੀ ਠੰਡੀ ਹੋ ਜਾਂਦੀ ਹੈ। ਥੱਲੇ ਤੋਂ ਗਰਮ ਹਵਾ ਉੱਪਰ ਆਉਂਦੀ ਹੈ ਅਤੇ ਫਰੀਜ਼ਰ ਤੋਂ ਠੰਡੀ ਹੋ ਕੇ ਉੱਤਰਦੀ ਹੋਈ ਸਾਰੇ ਖਾਨਿਆਂ ਨੂੰ ਠੰਡਾ ਕਰਦੀ ਹੈ।

***

**? ਚੰਨ 'ਤੇ ਚਲਾਈ ਗਈ ਬੰਦੂਕ ਦੀ ਆਵਾਜ਼ ਥੋੜ੍ਹੀ ਦੂਰ ਤੋਂ ਵੀ ਕਿਉਂ ਨਹੀਂ ਸੁਣੀ ਜਾ ਸਕਦੀ?**

➢ ਅਸੀਂ ਅਕਸਰ ਹੀ ਬਚਪਨ ਵਿੱਚ ਇਹ ਪੜ੍ਹਦੇ ਸੁਣਦੇ ਸਾਂ ਕਿ ਧੁਨੀ ਨੂੰ ਇੱਕ ਜਗ੍ਹਾ ਤੋਂ ਦੂਜੀ ਜਗ੍ਹਾ ਜਾਣ ਲਈ ਵਾਯੂਮੰਡਲ ਦੀ ਜਰੂਰਤ ਹੁੰਦੀ ਹੈ ਪਰ ਚੰਦਰਮਾ ਤੇ ਵਾਯੂਮੰਡਲ ਨਹੀਂ ਹੈ। ਧੁਨੀ ਇੱਕ ਸਥਾਨ ਤੋਂ ਦੂਸਰੇ ਸਥਾਨ ਤੇ ਕਿਸੇ ਮਾਧਿਅਮ ਰਾਹੀਂ ਹੀ ਜਾਂਦੀ ਹੈ। ਚੰਦਰਮਾ ਤੇ ਧੁਨੀ ਦਾ ਕੋਈ ਮਾਧਿਅਮ ਨਾ ਹੋਣ ਕਰਕੇ ਬੰਦੂਕ ਦੀ ਆਵਾਜ਼ ਥੋੜ੍ਹੀ ਦੂਰ ਤੋਂ ਵੀ ਨਹੀਂ ਸੁਣੀ ਜਾ ਸਕਦੀ।

***

**? ਖਾਣਾ ਖਾਣ ਤੋਂ ਬਾਅਦ ਨੀਂਦ ਕਿਉਂ ਆਉਂਦੀ ਹੈ?**

➢ ਇਹ ਅਕਸਰ ਹੀ ਵੇਖਿਆ ਜਾਂਦਾ ਹੈ ਕਿ ਖਾਣਾ ਖਾ ਕੇ ਸਰੀਰ ਸੁਸਤ ਹੋ ਜਾਂਦਾ ਹੈ ਤੇ ਨੀਂਦ ਆਉਂਦੀ ਹੈ। ਇਸ ਦਾ ਕਾਰਣ ਇਹ ਹੈ ਕਿ ਔਸਤ ਵਿਅਕਤੀ ਦੇ ਸਰੀਰ ਵਿੱਚ ਲਗਭਗ 5 ਲੀਟਰ ਖ਼ੂਨ ਹੁੰਦਾ ਹੈ। ਇਹ ਖ਼ੂਨ ਸਾਰੇ ਸਰੀਰ ਵਿੱਚ ਦੌੜਦਾ ਰਹਿੰਦਾ ਹੈ। ਸਰੀਰ ਦੇ ਵੱਖ-ਵੱਖ ਭਾਗਾਂ 'ਚ ਖ਼ੂਨ ਦੀ ਮਾਤਰਾ ਵੀ ਵੱਖ-ਵੱਖ ਹੁੰਦੀ ਹੈ, ਜੋ ਲੋੜ ਅਨੁਸਾਰ ਸਮੇਂ-ਸਮੇਂ ਤੇ ਬਦਲਦੀ ਰਹਿੰਦੀ ਹੈ। ਸਧਾਰਣ ਹਾਲਤਾਂ ਵਿੱਚ ਦਿਲ ਤੋਂ ਆਉਣ ਵਾਲੇ ਖ਼ੂਨ ਦਾ 28 ਪ੍ਰਤੀਸ਼ਤ ਜਿਗਰ ਨੂੰ, 24 ਪ੍ਰਤੀਸ਼ਤ ਗੁਰਦਿਆਂ ਨੂੰ, 15 ਪ੍ਰਤੀਸ਼ਤ ਮਾਸਪੇਸ਼ੀਆਂ ਨੂੰ, 14 ਪ੍ਰਤੀਸ਼ਤ ਦਿਮਾਗ਼ ਨੂੰ ਤੇ ਬਾਕੀ ਬਚਿਆ 19 ਪ੍ਰਤੀਸ਼ਤ ਸਰੀਰ ਦੇ ਦੂਜੇ ਭਾਗਾਂ ਨੂੰ ਜਾਂਦਾ ਹੈ। ਇਹ ਅਨੁਪਾਤ ਕੰਮ ਅਨੁਸਾਰ ਬਦਲਦਾ ਰਹਿੰਦਾ ਹੈ। ਖਾਣਾ ਖਾਣ ਤੋਂ ਬਾਅਦ ਪਾਚਨ ਕਿਰਿਆ ਲਈ ਪੇਟ ਨੂੰ ਜ਼ਿਆਦਾ ਖ਼ੂਨ ਦੀ ਲੋੜ ਹੁੰਦੀ ਹੈ, ਇਸ ਲਈ ਖਾਣਾ ਖਾਣ ਤੋਂ ਬਾਅਦ ਸਰੀਰ ਵਿਚਲੇ ਖ਼ੂਨ ਦਾ ਵੱਡਾ ਹਿੱਸਾ ਪੇਟ ਵਿੱਚ ਚਲਾ ਜਾਂਦਾ ਹੈ, ਨਤੀਜੇ ਵਜੋਂ ਦਿਮਾਗ਼ ਲਈ ਲੋੜੀਂਦੇ ਖ਼ੂਨ ਦੀ ਪ੍ਰਤੀਸ਼ਤਤਾ ਕੁਝ ਸਮੇਂ ਲਈ ਘਟ ਜਾਂਦੀ ਹੈ, ਇਸ ਲਈ ਉਸ ਦੀ ਕ੍ਰਿਆਸ਼ੀਲਤਾ ਧੀਮੀ ਪੈ ਜਾਂਦੀ ਹੈ ਤੇ ਸੁਸਤੀ ਕਰਕੇ ਨੀਂਦ ਆਉਣ ਲਗਦੀ ਹੈ।

***

**? ਸਮੁੰਦਰ ਜਾਂ ਤਲਾਬ ਵਿੱਚ ਬਰਫ਼ ਜੰਮਣ ਉਪਰੰਤ ਵੀ ਸਮੁੰਦਰੀ ਜੀਵ, ਮੱਛੀਆਂ ਆਦਿ ਉਸ 'ਚ ਕਿਵੇਂ ਜਿਉਂਦੇ ਰਹਿੰਦੇ ਹਨ?**

➢ ਪਾਣੀ ਦਾ ਘਣਫਲ $4^0$ ਸੈਂਟੀਗਰੇਡ ਤਾਪ ਤੇ ਸਭ ਤੋਂ ਜ਼ਿਆਦਾ ਹੁੰਦਾ ਹੈ। ਜਦ $4^0$ ਸੈਂਟੀਗਰੇਡ ਦਾ ਪਾਣੀ ਸਭ ਤੋਂ ਥੱਲੇ ਦੀ ਸਤ੍ਹਾ ਵਿੱਚ ਚਲਾ ਜਾਂਦਾ ਹੈ ਤਾਂ ਇਸ ਨਾਲ ਘੱਟ ਤਾਪ ਵਾਲਾ ਪਾਣੀ ਉੱਪਰ ਦੀਆਂ ਪਰਤਾਂ ਵਿੱਚ ਰਹਿੰਦਾ ਹੈ। ਜਦ ਉੱਪਰਲੀ ਪਰਤ ਦਾ ਤਾਪ $0^0$ ਸੈਂਟੀਗਰੇਡ ਹੋ ਜਾਂਦਾ ਹੈ ਤਾਂ ਬਰਫ਼ ਜੰਮ ਜਾਂਦੀ ਹੈ ਪ੍ਰੰਤੂ ਕੇਵਲ ਉੱਪਰ ਦੀ ਸਤ੍ਹਾ ਹੀ ਜੰਮਦੀ ਹੈ। ਬਰਫ਼ ਤਾਪ ਦੀ ਕੁਚਾਲਕ ਹੈ। ਪਾਣੀ ਦੀਆਂ ਹੇਠਲੀਆਂ ਪਰਤਾਂ ਦਾ ਤਾਪ ਬਾਹਰ ਨਹੀਂ ਜਾ ਸਕਦਾ। ਇਸ ਤਰ੍ਹਾਂ ਉੱਪਰਲੀ ਪਰਤ ਤੇ ਬਰਫ਼ ਜੰਮਣ ਉਪਰੰਤ ਵੀ ਸਮੁੰਦਰੀ ਜੀਵ ਹੇਠਲੀਆਂ ਪਰਤਾਂ ਵਿੱਚ ਸੁਰੱਖਿਅਤ ਰਹਿੰਦੇ ਹਨ।







## ਦਿਲ ਦੇ ਨੁਕਸਾਨ ਦੀ ਪੂਰਤੀ ਸਟੇਮ ਸੈੱਲ ਨਾਲ

ਡਾਕਟਰਾਂ ਦਾ ਕਹਿਣਾ ਹੈ ਕਿ ਦਿਲ ਦਾ ਦੌਰਾ ਪੈਣ ਨਾਲ ਹੋਣ ਵਾਲੇ ਨੁਕਸਾਨ ਨੂੰ ਸਟੇਮ ਸੈੱਲ ਦੀ ਵਰਤੋਂ ਨਾਲ ਠੀਕ ਕੀਤਾ ਜਾ ਸਕਦਾ ਹੈ। ਦਿਲਚਸਪ ਗੱਲ ਇਹ ਹੈ ਕਿ ਰੋਗੀ ਦੇ ਦਿਲ 'ਚੋਂ ਨਿਕਲੀ ਸਟੇਮ ਸੈੱਲ ਦੀ ਵਰਤੋਂ ਕਰਕੇ ਹੀ ਦਿਲ ਦੇ ਦੌਰੇ ਦੇ ਨੁਕਸਾਨ ਦੀ ਪੂਰਤੀ ਹੋ ਸਕੇਗੀ। ਦਿਲ ਦਾ ਦੌਰਾ ਉਦੋਂ ਹੀ ਪੈਂਦਾ ਹੈ ਜਦੋਂ ਉਸ 'ਚ ਆਕਸੀਜ਼ਨ ਦੀ ਸਪਲਾਈ ਪੂਰੀ ਤਰ੍ਹਾਂ ਨਹੀਂ ਆਉਂਦੀ ਤੇ ਦਿਲ 'ਚ ਖ਼ੂਨ ਦੇ ਦੌਰੇ ਦੀ ਰਫ਼ਤਾਰ ਘਟ ਜਾਂਦੀ ਹੈ। ਦੌਰਾ ਪੈਣ ਉਪਰੰਤ ਜਦ ਡਾਕਟਰ ਮਰੀਜ਼ ਦਾ ਇਲਾਜ ਕਰਦੇ ਹਨ ਤਾਂ ਉਹ ਬੇਜਾਨ ਮਾਸਪੇਸ਼ੀਆਂ ਨੂੰ ਕੱਢ ਕੇ 'ਸਕਾਰ ਟਿਸ਼ੂ' ਲਗਾ ਦਿੰਦੇ ਹਨ ਪਰ ਇਹ ਟਿਸ਼ੂ ਮਾਸਪੇਸ਼ੀਆਂ ਵਾਂਗ ਨਹੀਂ ਧੜਕਦੇ, ਜਿਸ ਕਰਕੇ ਸਰੀਰ ਵਿੱਚ ਖ਼ੂਨ ਪ੍ਰਵਾਹ ਦੀ ਸਮਰਥਾ ਘੱਟ ਹੀ ਰਹਿੰਦੀ ਹੈ। ਅਮਰੀਕਾ ਵਿੱਚ ਛਪਦੇ ਇੱਕ ਸਿਹਤ ਮੈਗਜ਼ੀਨ 'ਚ ਛਪੀ ਰਿਪੋਰਟ ਅਨੁਸਾਰ ਸਟੇਮ ਸੈੱਲ ਦੀ ਵਰਤੋਂ ਨਾਲ ਸਕਾਰ ਟਿਸ਼ੂ ਦੀ ਵਰਤੋਂ 50 ਪ੍ਰਤੀਸ਼ਤ ਘਟਾਈ ਜਾ ਸਕਦੀ ਹੈ। ਸਟੇਮ ਸੈੱਲ ਤੇ ਸਕਾਰ ਟਿਸ਼ੂ ਵਿੱਚ ਫਰਕ ਇਹ ਹੈ ਕਿ ਸਕਾਰ ਟਿਸ਼ੂ 'ਚ ਧੜਕਨ ਦੀ ਸਮਰਥਾ ਨਹੀਂ ਹੁੰਦੀ ਜਦਕਿ ਸਟੇਮ ਸੈੱਲ ਨੂੰ ਕਿਸੇ ਵੀ ਪ੍ਰਕਾਰ ਦੀ ਮਾਸਪੇਸ਼ੀ ਨਾਲ ਬਦਲਿਆ ਜਾ ਸਕਦਾ ਹੈ, ਭਾਵ ਸਟੇਮ ਸੈੱਲ ਨੂੰ ਧੜਕਣ ਵਾਲੀ ਮਾਸਪੇਸ਼ੀ ਦੇ ਤੌਰ 'ਤੇ ਵਰਤਿਆ ਜਾ ਸਕਦਾ ਹੈ। ਖੋਜੀਆਂ ਦਾ ਕਹਿਣਾ ਹੈ ਕਿ ਭਾਵੇਂ ਇਹ ਤਜਰਬਾ ਅਜੇ ਸ਼ੁਰੂਆਤੀ ਦੌਰ ਵਿੱਚ ਹੀ ਹੈ ਪਰ ਇਹ ਦਿਲ ਦੇ ਮਰੀਜ਼ਾਂ ਲਈ ਚੰਗੀ ਖ਼ਬਰ ਹੈ। ਇੱਕ ਸੰਸਥਾ ਵਿੱਚ ਇਹ ਤਜਰਬਾ ਕਰਦਿਆਂ ਇੱਕ ਮਰੀਜ਼ ਦੇ ਦਿਲ 'ਚੋਂ ਕੱਢੇ ਗਏ ਸਟੇਮ ਸੈੱਲ ਦੀ ਵਰਤੋਂ ਕੀਤੀ ਗਈ। ਦਿਲ ਦਾ ਦੌਰਾ ਪੈਣ ਉਪਰੰਤ 1 ਮਹੀਨੇ ਦੇ ਵਿੱਚ-ਵਿੱਚ ਮਰੀਜ਼ ਦੀ ਗਰਦਨ ਰਾਹੀਂ ਦਿਲ 'ਚ ਇੱਕ ਨਸ ਦਾਖਲ ਕੀਤੀ ਗਈ ਤੇ ਦਿਲ ਦੇ ਟਿਸ਼ੂ ਦਾ ਇੱਕ ਸੈਂਪਲ ਕੱਢਿਆ ਗਿਆ। ਇਸ ਤੋਂ ਬਾਅਦ ਟਿਸ਼ੂ ਨੂੰ ਪ੍ਰਯੋਗਸ਼ਾਲਾ 'ਚ ਲਿਜਾਇਆ ਗਿਆ ਤੇ ਉੱਥੋਂ ਸਟੈਮ ਸੈੱਲ ਨੂੰ ਵਧਣ ਲਈ ਛੱਡ ਦਿੱਤਾ ਗਿਆ।



## ਸੋਚੇ ਨੂੰ ਸੁਣ ਪਾਉਣਾ ਸੰਭਵ !

ਅਮਰੀਕਾ ਦੇ ਵਿਗਿਆਨਕਾਂ ਦਾ ਦਾਅਵਾ ਹੈ ਕਿ ਉਨ੍ਹਾਂ ਨੇ ਦਿਮਾਗ਼ 'ਚੋਂ ਨਿਕਲਣ ਵਾਲੀਆਂ ਤਰੰਗਾਂ ਨੂੰ ਪੜ੍ਹਨ ਵੱਲ ਪਹਿਲਾ ਕਦਮ ਵਧਾ ਲਿਆ ਹੈ। ਇਸ ਨਾਲ ਇਹ ਸੰਭਵ ਹੋ ਸਕੇਗਾ ਕਿ ਕਿਸੇ ਵਿਅਕਤੀ ਦੇ ਕੁਝ ਬੋਲਣ ਤੋਂ ਪਹਿਲਾਂ ਹੀ ਇਹ ਜਾਣਿਆ ਜਾ ਸਕੇਗਾ ਕਿ ਇਹ ਉਹ ਕੀ ਬੋਲਣ ਜਾ ਰਿਹਾ ਸੀ। ਕੈਲੇਫੋਰਨੀਆ ਯੂਨੀਵਰਸਿਟੀ ਦੇ ਖ਼ੋਜੀਆਂ ਨੇ ਦਿਮਾਗ਼ 'ਚ ਕੁਝ ਯੰਤਰ ਲਗਾ ਕੇ ਕੰਪਿਊਟਰ ਪ੍ਰੋਗਰਾਮ ਦੀ ਸਹਾਇਤਾ ਨਾਲ ਅਜਿਹਾ ਸੰਭਵ ਕਰ ਦਿਖਾਇਆ ਹੈ। ਨਤੀਜਿਆਂ ਤੋਂ ਇਹ ਉਮੀਦ ਜਾਗੀ ਹੈ ਕਿ ਆਉਣ ਵਾਲੇ ਦਿਨਾਂ ਵਿੱਚ ਦਿਮਾਗ਼ ਸਬੰਧੀ ਬੀਮਾਰੀਆਂ ਤੋਂ ਪ੍ਰੇਸ਼ਾਨ ਲੋਕਾਂ ਲਈ ਜਾਂ ਬੋਲਣ ਤੋਂ ਅਸਮਰਥ ਲੋਕਾਂ ਦੀਆਂ ਗੱਲਾਂ ਨੂੰ ਸਮਝਣਾ ਸੌਖਾ ਹੋ ਜਾਵੇਗਾ।

## ਮੋਬਾਈਲ ਫ਼ੋਨ ਦਾ ਕੈਂਸਰ ਨਾਲ ਸਬੰਧ ਨਹੀਂ !

ਪਿਛਲੇ 20 ਸਾਲਾਂ ਤੋਂ ਮੋਬਾਈਲ ਦੀ ਵਰਤੋਂ ਸਬੰਧੀ ਹੋਣ ਵਾਲੇ ਖ਼ਤਰੇ ਹਮੇਸ਼ਾ ਚਰਚਾ 'ਚ ਰਹੇ ਹਨ। ਹੁਣ ਇੱਕ ਨਵੀਂ ਖ਼ੋਜ ਅਨੁਸਾਰ ਮੋਬਾਈਲ ਫ਼ੋਨ ਦੀ ਵਰਤੋਂ ਦਾ ਕੈਂਸਰ ਨਾਲ ਕੋਈ ਸਬੰਧੀ ਨਾ ਹੋਣ ਦੀ ਪੁਸ਼ਟੀ ਸਾਹਮਣੇ ਆਈ ਹੈ। ਡੈਨਮਾਰਕ ਦੀ ਇੱਕ ਸੰਸਥਾ ਇੰਸਟੀਚਿਊਟ ਆਫ਼ ਕੈਂਸਰ, ਇਪਡੋਮਿਓਲੋਜੀ ਨੇ 18 ਸਾਲਾਂ ਬਾਅਦ ਲਗਭਗ ਸਾਢੇ 3 ਲੱਖ ਮੋਬਾਈਲ ਵਰਤਣ ਵਾਲਿਆਂ ਬਾਰੇ ਖ਼ੋਜ ਕਰਕੇ ਦੱਸਿਆ ਹੈ ਕਿ ਮੋਬਾਈਲ ਵਰਤਣ ਵਾਲਿਆਂ ਨੂੰ ਨਾ ਵਰਤਣ ਵਾਲਿਆਂ ਦੀ ਤੁਲਨਾ ਵਿੱਚ ਬਰੇਨ ਕੈਂਸਰ ਦਾ ਅਜਿਹਾ ਕੋਈ ਜ਼ਿਆਦਾ ਖ਼ਤਰਾ ਨਹੀਂ ਹੈ ਜਿਸ ਨੂੰ ਪਹਿਲਾਂ ਜਤਾਇਆ ਜਾ ਰਿਹਾ ਸੀ। ਸਵੀਡਨ ਦੇ ਕੈਰੋਲਿਸਕਾ ਇੰਸਟੀਚਿਊਟ ਦੇ ਪ੍ਰੋਫ਼ੈਸਰ ਆਹਲਬੋਮ ਨੇ ਇਸ ਖ਼ੋਜ ਦੀ ਪ੍ਰਸ਼ੰਸ਼ਾ ਕੀਤੀ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਮੋਬਾਈਲ ਫੋਨ ਵਰਤਣ ਵਾਲਿਆਂ ਦੇ ਅੰਕੜੇ ਸਿਰਫ਼ 1995 ਤੋਂ ਮਿਲਦੇ ਹਨ, ਇਸ ਲਈ ਪਹਿਲਾਂ ਤੋਂ ਇਸਤੇਮਾਲ ਕਰ ਰਹੇ ਤੇ ਬਾਅਦ ਵਿੱਚ ਮੋਬਾਈਲ ਵਰਤਣ ਵਾਲਿਆਂ ਦੀ ਤੁਲਨਾ ਕੀਤੀ ਜਾ ਸਕਦੀ ਹੈ ਪਰ ਬਰੇਨ ਟਿਊਮਰ ਲਈ ਇਸ ਮੋਬਾਈਲ ਨੂੰ ਜ਼ਿੰਮੇਵਾਰ ਨਹੀਂ ਠਹਿਰਾਇਆ ਜਾ ਸਕਦਾ।



## ਸ਼ਰਧਾਲੂ ਔਰਤ ਨਾਲ ਜਬਰ ਜਿਨਾਹ ਦੇ ਦੋਸ਼ 'ਚ ਬਾਬਾ ਗ੍ਰਿਫ਼ਤਾਰ

**ਗੁਰਦਾਸਪੁਰ: 8 ਜਨਵਰੀ, 2012:** ਥਾਣਾ ਕਾਹਨੂੰਵਾਨ ਅਧੀਨ ਪੈਂਦੇ ਪਿੰਡ ਹਾਰਨੀਆਂ ਵਿਖੇ ਬਾਬੇ ਵੱਲੋਂ ਸ਼ਰਧਾਲੂ ਔਰਤ ਨੂੰ ਨਸ਼ੀਲੀ ਚੀਜ਼ ਖਵਾ ਕੇ ਉਸ ਨਾਲ ਕਥਿਤ ਤੌਰ ਤੇ ਜਬਰ ਜਿਨਾਹ ਕਰਨ ਦਾ ਮਾਮਲਾ ਸਾਹਮਣੇ ਆਇਆ ਹੈ। ਪੁਲਿਸ ਅਨੁਸਾਰ ਇਹ ਬਾਬਾ ਸੰਗਤ ਨੂੰ ਧਾਰਮਿਕ ਸਥਾਨਾਂ ਦੇ ਦਰਸ਼ਨ ਕਰਵਾਉਣ ਦੇ ਬਹਾਨੇ ਯਾਤਰਾਵਾਂ ਤੇ ਲੈ ਜਾਂਦਾ ਸੀ ਤੇ ਮੌਕਾ ਲੱਗਣ ਤੇ ਸ਼ਰਧਾਲੂ ਔਰਤਾਂ ਨੂੰ ਝਾਂਸਾ ਦੇ ਕੇ ਕਥਿਤ ਤੌਰ ਤੇ ਜਬਰ ਜਿਨਾਹ ਕਰਦਾ ਸੀ। ਪੀੜਿਤ ਮਹਿਲਾ ਨੇ ਦੱਸਿਆ ਕਿ ਉਹ ਆਪਣੇ ਸਹੁਰੇ ਸਮੇਤ ਇਸ ਬਾਬੇ ਨਾਲ ਧਾਰਮਿਕ ਯਾਤਰਾ ਤੇ ਗਈ ਸੀ। ਅਖ਼ੌਤੀ ਬਾਬੇ ਨੇ ਜਫ਼ਰਵਾਲ ਵਾਸੀ ਆਪਣੇ ਚੇਲੇ ਦੀ ਪਤਨੀ ਰਾਹੀਂ ਮਹਿਲਾ ਨੂੰ ਨਸ਼ੀਲੀ ਚੀਜ਼ ਖ਼ਵਾ ਕੇ ਬੇਹੋਸ਼ ਕੀਤਾ ਤੇ ਫਿਰ ਉਸ ਨਾਲ ਜਬਰ ਜਿਨਾਹ ਕੀਤਾ। ਇਸ ਦੌਰਾਨ ਉਸ ਨੇ ਪੀੜਿਤ ਔਰਤ ਨੂੰ ਇਸ ਬਾਰੇ ਕਿਸੇ ਨੂੰ ਕੁਝ ਨਾ ਦੱਸਣ ਦੀ ਧਮਕੀ ਵੀ ਦਿੱਤੀ। ਪੁਲਿਸ ਨੇ ਬਾਬੇ ਨੂੰ ਗ੍ਰਿਫ਼ਤਾਰ ਕਰਕੇ ਅਗਲੀ ਕਾਰਵਾਈ ਸ਼ੁਰੂ ਕਰ ਦਿੱਤੀ ਹੈ। (ਪੰਜਾਬੀ ਟ੍ਰਿਬਿਊਨ)

## ਧਾਰਮਿਕ ਅਸਥਾਨ 'ਤੇ ਭਗਦੜ; 12 ਮੌਤਾਂ

**ਭੋਪਾਲ, 14 ਜਨਵਰੀ:** ਮੱਧ ਪ੍ਰਦੇਸ਼ ਦੇ ਰਤਲਮ ਜਿਲ੍ਹੇ 'ਚ ਇੱਕ ਧਾਰਮਿਕ ਅਸਥਾਨ 'ਤੇ ਮੱਚੀ ਭਗਦੜ ਦੌਰਾਨ ਚਾਰ ਔਰਤਾਂ ਬਣੇ 12 ਵਿਅਕਤੀਆਂ ਦੀ ਮੌਤ ਹੋ ਗਈ। ਸਰਕਾਰੀ ਅਧਿਕਾਰੀ ਨੇ ਦੱਸਿਆ ਕਿ ਹੁਸੈਨ ਟੇਕਰੀ ਵਿਖੇ ਮੁਹੱਰਮ ਦੇ 40 ਦਿਨਾਂ ਬਾਅਦ ਚੇਹਲਮ ਮਨਾਉਣ ਲਈ ਹਜ਼ਾਰਾਂ ਸ਼ਰਧਾਲੂ ਇਕੱਠੇ ਹੋਏ ਸਨ। ਇੱਥੇ ਬਲਦੇ ਅੰਗਿਆਰਿਆਂ 'ਤੇ ਸ਼ਰਧਾਲੂ ਤੁਰਦੇ ਹਨ ਤੇ ਇੱਥੇ ਪਹੁੰਚਣ ਲਈ ਸਿਰਫ਼ ਇੱਕ ਹੀ ਗੇਟ ਸੀ। ਭੀੜ ਜ਼ਿਆਦਾ ਹੋਣ ਕਾਰਨ ਲੋਕਾਂ ਨੇ ਇੱਕ ਦੂਜੇ ਨੂੰ ਧੱਕੇ ਮਾਰਨੇ ਸ਼ੁਰੂ ਕਰ ਦਿੱਤੇ ਜਿਸ ਕਰਕੇ ਭਗਦੜ ਮੱਚ ਗਈ 12 ਵਿਅਕਤੀ ਮੌਤ ਦੇ ਮੂੰਹ ਜਾ ਪਏ। ਮੁੱਖ ਮੰਤਰੀ ਸ਼ਿਵਰਾਜ ਸਿੰਘ ਚੌਹਾਨ ਨੇ ਮਰਨ ਵਾਲਿਆਂ ਦੇ ਪਰਿਵਾਰਾਂ ਨੂੰ ਇੱਕ-ਇੱਕ ਲੱਖ ਰੁਪਏ ਮੁਆਵਜ਼ਾ ਦੇਣ ਦਾ ਐਲਾਨ ਕੀਤਾ ਹੈ। ਉਹਨਾ ਨੇ ਇਸ ਮਾਮਲੇ ਦੀ ਜਾਂਚ ਦੇ ਹੁਕਮ ਦਿੱਤੇ ਹਨ। ਇਸ ਤੋਂ ਇਲਾਵਾ ਰਤਲਮ ਦੇ ਕੁਲੈਕਟਰ ਨੇ ਮਰਨ ਵਾਲਿਆਂ ਦੇ ਪਰਿਵਾਰਾਂ ਨੂੰ 10 ਹਜ਼ਾਰ ਰੁਪਏ ਤੇ ਜਖ਼ਮੀਆਂ ਨੂੰ 5-5 ਹਜ਼ਾਰ ਰੁਪਏ ਮੁਆਵਜ਼ਾ ਦੇਣ ਦਾ ਐਲਾਨ ਕੀਤਾ ਹੈ। ਸੂਬੇ ਦੀ ਵਿਰੋਧੀ ਧਿਰ ਕਾਂਗਰਸ ਨੇ ਭਗਦੜ ਲਈ ਜ਼ਿੰਮੇਵਾਰ ਲੋਕਾਂ ਖਿਲਾਫ਼ ਸਖ਼ਤ ਕਾਰਵਾਈ ਕਰਨ ਦੀ ਮੰਗ ਕੀਤੀ ਹੈ। (ਪੀ.ਟੀ.ਆਈ.)

## ਮਕਰ ਸਕਰਾਂਤੀ ਮੌਕੇ ਇਸ਼ਨਾਨ ਕਰਦਿਆਂ 4 ਸ਼ਰਧਾਲੂਆਂ ਦੀ ਮੌਤ, 147 ਬੀਮਾਰ

**ਸਾਗਰ ਟਾਪੂ (ਪੱਛਮੀ ਬੰਗਾਲ), 14 ਜਨਵਰੀ (ਏਜੰਸੀ):** ਮਕਰ ਸਕਰਾਂਤੀ ਮੌਕੇ ਬੰਗਾਲ ਦੀ ਖਾੜੀ ਅਤੇ ਗੰਗਾ 'ਚ ਡੁਬਕੀ ਲਗਾਉਂਦਿਆਂ ਦਿਲ ਦਾ ਦੌਰਾ ਪੈਣ ਕਾਰਨ 4 ਸ਼ਰਧਾਲੂਆਂ ਦੀ ਮੌਤ ਹੋ ਗਈ ਜਦੋਂ ਕਿ 147 ਬੀਮਾਰ ਹੋ ਗਏ। ਸੂਤਰਾਂ ਨੇ ਦੱਸਿਆ ਕਿ ਪੱਛਮੀ ਬੰਗਾਲ ਜੇ ਡਾਇਮੰਡ ਹਾਰਬਰ ਵਿਖੇ ਤਿੰਨ ਸ਼ਰਧਾਲੂਆਂ ਅਤੇ ਮੱਧ ਪ੍ਰਦੇਸ਼ ਦੇ ਗਵਾਲੀਅਰ 'ਚ ਇੱਕ ਸ਼ਰਧਾਲੂ ਦੀ ਮੌਤ ਹੋ ਗਈ। ਪਵਿੱਤਰ ਇਸ਼ਨਾਨ ਕਰਨ ਵਾਲਿਆਂ 'ਚ ਭਾਜਪਾ ਨੇਤਾ ਜਸਵੰਤ ਸਿੰਘ ਅਤੇ ਉਮਾ ਭਾਰਤੀ ਤੋਂ ਇਲਾਵਾ ਸੁਪਰੀਮ ਕੋਰਟ ਦੇ ਜੱਜ ਸੀ.ਕੇ. ਪ੍ਰਸਾਦ ਵੀ ਸ਼ਾਮਿਲ ਹਨ।

(ਅਜੀਤ)

## ਮੂਰਤੀ ਵਿਸਰਜਨ ਕਰਦਿਆਂ ਪਾਣੀ 'ਚ ਡੁੱਬਿਆ ਕਾਲਜ ਵਿਦਿਆਰਥੀ

**ਮੋਗਾ, 2 ਫਰਵਰੀ:** ਲਾਲਾ ਲਾਜਪਤ ਰਾਏ ਇੰਜੀਨੀਅਰਿੰਗ ਕਾਲਿਜ ਘੱਲ ਕਲਾਂ (ਮੋਗਾ) ਵਿਖੇ ਆਈ.ਟੀ.ਆਈ. ਇਨਫਰਮੇਸ਼ਨ ਟੈਕਨਾਲੌਜੀ ਦੇ ਦੂਸਰੇ ਸਾਲ 'ਚ ਪੜ੍ਹਦੇ ਵਿਦਿਆਰਥੀ ਵੈਭਵ ਕੁਮਾਰ ਝਾਅ, ਨਿਵਾਸੀ ਬਿਸ਼ਨਪੁਰ (ਬਿਹਾਰ) ਦਾ ਬੀਤੇ ਦਿਨੀਂ 29 ਜਨਵਰੀ ਦੀ ਸ਼ਾਮ ਨੂੰ ਮੋਗਾ ਤੋਂ 30 ਕਿਲੋਮੀਟਰ ਦੂਰ ਫਿਰੋਜ਼ਸ਼ਾਹ ਨੇੜੇ ਰਾਜਸਥਾਨ ਫੀਡਰ ਨਹਿਰ ਵਿੱਚ ਸਰਸਵਤੀ ਮਾਤਾ ਦੀ ਮੂਰਤੀ ਦਾ ਵਿਸਰਜਨ ਕਰਦਿਆਂ ਤੇਜ਼ ਵਹਿ ਰਹੇ ਪਾਣੀ 'ਚ ਡੁੱਬ ਜਾਣ ਦਾ ਮਾਮਲਾ ਸਾਹਮਣੇ ਆਇਆ ਹੈ। ਪ੍ਰਾਪਤ ਜਾਣਕਾਰੀ ਅਨੁਸਾਰ ਇਸ ਕਾਲਜ ਦੇ ਬਿਹਾਰ ਰਾਜ ਨਾਲ ਸਬੰਧਤ ਵਿਦਿਆਰਥੀ ਮਾਂ ਸਰਸਵਤੀ ਦੀ ਪੂਜਾ ਕਰਨ ਉਪਰੰਤ ਉਸ ਦੀ ਮੂਰਤੀ ਵਿਸਰਜਨ ਕਰਨ ਲਈ ਰਾਜਸਥਾਨ ਫੀਡਰ ਤੇ ਗਏ ਸਨ। ਵਿਸਰਜਨ ਕਰਨ ਲਈ ਜਦ 4-5 ਵਿਦਿਆਰਥੀ ਉੱਤਰੇ ਤਾਂ ਅਚਾਨਕ ਵੈਭਵ ਕੁਮਾਰ ਝਾਅ ਦਾ ਪੈਰ ਤਿਲਕ ਗਿਆ ਤੇ ਉਹ ਤੇਜ਼ ਪਾਣੀ ਦੇ ਵਹਾਅ ਵਿੱਚ ਵਹਿ ਗਿਆ।



(ਨਵਾਂ ਜ਼ਮਾਨਾ)

# ਹਵਾ 'ਚ ਲਿਖੇ ਹਰਫ਼

94173-62085
94174-27538

ਸ਼ੂਕਦੀ ਫਿਰਦੀ ਹੈ ਭਾਵੇਂ ਸ਼ਹਿਰ ਵਿੱਚ ਪਾਗਲ ਹਵਾ।
ਬੁਝਣ ਦੀ ਚਿੰਤਾ ਨਾ ਕਰ ਤੂੰ ਉੱਠ ਕੇ ਦੀਵੇ ਜਗਾ।

**ਦਾਦਰ ਪੰਡੋਰਵੀ**
98761-16681

ਕੀਹਨੂੰ ਉਡੀਕਦੇ ਪਏ ਓ ਸੱਜਣੋ!
ਅੰਬਰੋਂ ਕੋਈ 'ਔਲੀਆ' ਨਹੀਂ ਆਵਣਾ,
ਫਤਹਿ ਬਈ ਨਸੀਬ ਹੁੰਦੀ ਫੇਰ ਹੈ,
ਹਿੰਮਤ ਨੂੰ ਯਾਰ ਜੇ ਬਣਾਵਣਾ।


**ਅਮੋਲਕ ਸਿੰਘ**
94170-76735

---

ਕਿਸਮਤਾਂ ਦੇ ਵਲਗਣਾਂ 'ਚੋਂ ਨਿਕਲ ਤੂੰ ਬਾਹਰ ਕਦੇ,
ਬੰਦਿਆਂ ਦੇ ਵਾਂਗ ਤੂੰ ਵੀ ਕਦੇ ਜਿਉਣ ਦਾ ਦਮ ਭਰ ਕਦੇ।


**ਹਰਦਮ ਸਿੰਘ ਮਾਨ**
89684-00291

---

ਜ਼ੁਲਮਾਂ ਤੱਕ ਵੀ ਸਹਿ ਲੈਂਦੇ ਹਾਂ, ਭਾਣਾ ਮੰਨ ਕੇ ਓਸੇ ਦਾ,
ਧਰਮ ਗੁਰੂ ਨੇ ਦੇਖੋ, ਕਿੰਨੇ ਪੱਕੇ ਭਗਤ ਬਣਾਏ ਹਾਂ।


**ਸੁਰਿੰਦਰ ਪ੍ਰੀਤ, ਘਣੀਆ**
98140-86961

---

ਹਾਰੇ ਹੰਭੇ ਜਦ ਕਦੇ ਇੱਕ ਥਾਂ ਇਕੱਤਰ ਹੋਣਗੇ,
ਵੇਖਣਾ ਉਦੋਂ ਇਹ ਸਾਰੇ ਹੀ ਸਿਕੰਦਰ ਹੋਣਗੇ।

ਸਿੱਖ ਲੈਂਦਾ, ਤਰਨ ਦੀ ਤਰਕੀਬ ਜੇ ਪਤਾ ਹੁੰਦਾ,
ਉਸ ਨਦੀ ਦੇ ਨੈਣ ਮੇਰੇ ਲਈ ਸਮੁੰਦਰ ਹੋਣਗੇ।


**ਰਣਜੀਤ ਸਰਾਂਵਾਲੀ**

---

ਉਹ ਉੱਡਿਆ ਜੁਗਨੂੰਆਂ ਦੀ ਡਾਰ ਬਣਕੇ
ਮੇਰੇ ਹੱਥੋਂ ਜੋ ਲੱਪ ਚਾਨਣ ਸੀ ਡੁੱਲ੍ਹਿਆ
**(ਰਾਜਿੰਦਰਜੀਤ, ਲੰਦਨ)**


**ਕੁਲਦੀਪ ਮਾਣੂੰਕੇ**
98147-22408

---

ਆਪਣਾ ਵੀ ਤੇ ਸਾਡਾ ਵੀ ਖਿਆਲ ਰੱਖੀਂ,
ਹਨੇਰਾ ਬੜਾ ਹੈ, ਕੋਈ ਦੀਵਾ ਬਾਲ ਰੱਖੀਂ।

ਉਹ ਜਦ ਵੀ ਮੁਕਤੀ ਦੇਣ ਦਾ ਵਰ ਦੇਵੇ,
ਤੂੰ ਜ਼ਿੰਦਗੀ ਜਿਉਣ ਦਾ ਸੁਆਲ ਰੱਖੀਂ।


**ਗੁਰਚਰਨ ਨੂਰਪੁਰ**
98550-51099

---

ਨ੍ਹੇਰ ਜਿੱਥੇ ਵੀ ਵਧੇਗਾ, ਹੋਣਗੇ ਉਥੋਂ ਉਦੈ
ਸੂਰਜਾਂ ਨੇ ਦੇਖਣਾ, ਪੂਰਬ ਨਹੀਂ ਪੱਛਮ ਨਹੀਂ

ਦੋਸ਼ ਨਾ ਕੋਈ, ਡੋਬਣਾ ਤਾਂ ਧਰਮ ਹੈ ਮੰਝਧਾਰ ਦਾ,
ਡੁੱਬ ਗਈ ਕਿਸ਼ਤੀ ਉਹ, ਜਿਸਦੇ ਚੱਪੂਆਂ ਵਿੱਚ ਦਮ ਨਹੀਂ।


**ਕੁਲਵਿੰਦਰ ਬੱਛੋਆਣਾ**
84277-17867

---

ਕਤਰਾ ਕਤਰਾ ਮੌਤ ਹੰਢਾਉਣੀ, ਸਾਡੇ ਹਿੱਸੇ ਆਈ
ਕਿਸਨੇ ਘੋਲ ਪਿਲਾਇਆ ਸਾਨੂੰ ਸ਼ਰਬਤ ਦੇ ਵਿੱਚ ਪਾਰਾ

ਜੀਅ ਕਰਦੈ ਕਿ ਸਾਰੀ ਦੁਨੀਆਂ ਨੂੰ ਰੌਸ਼ਨ ਕਰ ਜਾਵਾਂ,
ਕਿੰਨਾ ਚਾਨਣ ਦੇ ਸਕਦਾ ਹੈ, ਪਰ ਇੱਕ ਟੁੱਟਦਾ ਤਾਰਾ


**ਅਮਰਜੀਤ ਢਿੱਲੋਂ**
94171-20427

---

ਬੇਹਿੰਮਤੇ ਹੁੰਦੇ ਨੇ ਉਹ, ਜੋ ਸ਼ਿਕਵਾ ਕਰਨ ਮੁਕੱਦਰਾਂ ਦਾ,
ਉੱਗਣ ਵਾਲੇ, ਉੱਗ ਪੈਂਦੇ ਨੇ, ਸੀਨਾ ਚੀਰ ਕੇ ਪੱਥਰਾਂ ਦਾ।

ਮੰਜ਼ਿਲ ਦੇ ਮੱਥੇ ਤੇ ਤਖ਼ਤੀ ਲਗਦੀ ਉਨ੍ਹਾਂ ਦੀ,
ਜਿਹੜੇ ਘਰੋਂ ਬਣਾ ਕੇ ਤੁਰਦੇ, ਨਕਸ਼ਾ ਆਪਣੇ ਸਫ਼ਰਾਂ ਦਾ
**(ਪਾਕਿਸਤਾਨੀ ਸ਼ਾਇਰ ਬਾਬਾ ਨਜ਼ਮੀ)**


**ਪਰਮਿੰਦਰ ਸ਼ੋਖਰ**
84270-07143

# ਮਨੋਰੋਗ ਮਾਹਿਰ ਦੀ ਕਲਮ ਤੋਂ



**ਡਾ. ਬਲਵੰਤ ਸਿੱਧੂ**

**? ਸਾਨੂੰ ਤਣਾਉ ਕਿਉਂ ਹੁੰਦਾ ਹੈ? ਇਸ ਦੇ ਕੀ ਕਾਰਣ, ਲੱਛਣ, ਨੁਕਸਾਨ ਤੇ ਬਚਣ ਲਈ ਕੀ ਉਪਾਅ ਹਨ।**

**ਇੱਕ ਪਾਠਕ**

➢ ਤਣਾਉ ਇੱਕ ਮਾਨਸਿਕ ਦਬਾਅ ਹੈ ਜੋ ਹਰੇਕ ਵਿਅਕਤੀ ਕਦੇ ਨਾ ਕਦੇ ਮਹਿਸੂਸ ਕਰਦਾ ਹੈ। ਇਹ ਇਕ ਅਣਸੁਖਾਵਾਂ ਨਿੱਜੀ ਅਹਿਸਾਸ ਹੈ ਜਿਸ ਨਾਲ ਵਿਅਕਤੀ ਪ੍ਰੇਸ਼ਾਨੀ ਮਹਿਸੂਸ ਕਰਦਾ ਹੈ। ਇਹ ਮਾਨਸਿਕ ਜਾਂ ਸਰੀਰਿਕ ਜਾਂ ਦੋਵੇਂ ਤਰ੍ਹਾਂ ਦਾ ਅਸਰ ਵਿਅਕਤੀ ਤੇ ਕਰਦਾ ਹੈ। ਤਣਾਉ ਦੇ ਇਕ ਜਾਂ ਵਧੇਰੇ ਕਾਰਣ ਹੋ ਸਕਦੇ ਹਨ। ਸਮੇਂ ਦੇ ਮਾਪਦੰਡ ਅਨੁਸਾਰ ਤਣਾਉ ਦੋ ਤਰਾਂ ਦੇ ਹੋ ਸਕਦੇ ਹਨ।

**ਪਹਿਲੀ ਕਿਸਮ ਹੈ ਤੀਬਰ ਕਿਸਮ (Acute type)** ਜਿਸ ਵਿੱਚ ਤਣਾਉ ਕੁਝ ਥੋੜੀ ਦੇਰ ਲਈ ਹੀ ਹੁੰਦਾ ਹੈ ਜਿਵੇਂ ਕਿ ਕਿਸੇ ਵਿਅਕਤੀ ਨੂੰ ਅਪ੍ਰੇਸ਼ਨ ਦੀ ਲੋੜ ਪੈਣਾ ਜਿਵੇਂ ਕਿ ਅਪੈਂਡਿਕਸ ਜਾਂ ਗੁਰਦੇ ਦੀਆਂ ਪਥਰੀਆਂ ਦਾ ਅਪ੍ਰੇਸ਼ਨ ਦੀ ਲੋੜ ਪੈਣਾ ਆਦਿ ਜਿਸ ਵਿੱਚ ਔਖਾ ਸਮਾ ਲੰਘਣ ਤੋਂ ਬਾਅਦ ਤਣਾਉ ਖਤਮ ਹੋ ਜਾਂਦਾ ਹੈ।

**ਦੂਜੀ ਕਿਸਮ ਹੈ ਲੰਬੇ ਸਮੇਂ ਲਈ ਤਣਾਉ ਜਾ ਲੰਮੇਰਾ ਤਣਾਉ (Chronic type)** : ਇਸ ਵਿੱਚ ਤਣਾਉ ਲੰਮੇ ਸਮੇ ਲਈ ਜਾਰੀ ਰਹਿੰਦਾ ਹੈ ਜਿਵੇਂ ਕਿ ਗਰੀਬੀ ਜਾਂ ਲੰਬੀਆਂ ਲਾ-ਇਲਾਜ ਬਿਮਾਰੀਆਂ ਆਦਿ ਨਾਲ ਪੈਦਾ ਹੋਇਆ ਤਣਾਓ।

ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਮਨੁੱਖ ਦੇ ਅੰਦਰ ਤਣਾਉ ਦੀ ਕੀ ਲੋੜ ਸੀ। ਮਨੁੱਖੀ ਵਿਕਾਸ ਦੇ ਦੌਰਾਨ ਇਹ ਹੋਂਦ ਵਿੱਚ ਕਿਉਂ ਹੈ। ਇਸ ਦਾ ਸਿੱਧਾ ਤੇ ਸਪੱਸ਼ਟ ਜਵਾਬ ਹੈ ਕਿ ਤਣਾਉ ਮਨੱਖ ਜਾਂ ਕਿਸੇ ਵੀ ਜੀਵ ਦੀ ਹੋਂਦ ਜਾਂ ਸੁਰੱਖਿਆ ਲਈ ਜਰੂਰੀ ਅਤੇ ਬੁਨਿਆਦੀ ਲੋੜ ਹੈ। ਇਹ ਸਾਨੂੰ ਕਿਸੇ ਵੀ ਖਤਰੇ ਤੋਂ ਸੁਚੇਤ ਕਰਦਾ ਹੈ ਅਤੇ ਇਸ ਨੂੰ ਨਜਿੱਠਣ ਲਈ ਪ੍ਰੇਰਦਾ ਹੈ। ਜੰਗਲੀ ਮਨੁੱਖ ਕਿਸੇ ਵੀ ਖਤਰੇ ਤੋਂ ਡਰਦਾ ਸੀ ਫੇਰ ਉਸ ਤੋਂ ਬਚਣ ਲਈ ਉਸ ਖਤਰੇ ਨਾਲ ਲੜਾਈ ਕਰਦਾ ਸੀ (ਜਿਵੇਂ ਕਿਸੇ ਖਤਰਨਾਕ ਜਾਨਵਰ ਨਾਲ ਟਾਕਰਾ), ਪਰ ਜੇ ਉਸਨੂੰ ਇਹ ਜਾਪੇ ਕਿ ਉਹ ਸਾਹਮਣੇ ਆਏ ਖਤਰੇ ਨਾਲ ਸਫਲਤਾ ਨਾਲ ਮੁਕਾਬਲਾ ਨਹੀਂ ਕਰ ਸਕਦਾ ਤਾਂ ਉਹ ਖਤਰੇ ਤੋਂ ਭੱਜ ਕੇ ਬਚਣ ਦੀ ਕੋਸ਼ਿਸ਼ ਕਰਦਾ ਸੀ। ਇਸ ਸਾਰੇ ਕੰਮ (ਡਰ, ਲੜਾਈ/ਸੰਘਰਸ਼ ਜਾਂ ਭਾਜੜ) ਵਿੱਚ ਤਣਾਉ ਦੀ ਅਹਿਮ ਭੂਮਿਕਾ ਹੁੰਦੀ ਸੀ। ਬੇਸ਼ਕ ਆਧੁਨਿਕ ਮਨੁੱਖ ਦੇ ਹਾਲਾਤ ਬਹੁਤ ਬਦਲ ਚੁਕੇ ਹਨ ਪਰ ਅੱਜ ਵੀ ਕਿਸੇ ਵੀ ਖਤਰੇ ਨੂੰ ਨਜਿਠਣ ਦੇ ਬੁਨਿਆਦੀ ਨਿਯਮ ਉਹੀ ਹਨ ਅਤੇ ਤਣਾਉ ਦਾ ਇਸ ਵਿੱਚ ਬਹੁਤ ਅਹਿਮ ਰੋਲ ਹੈ। ਕਿਸੇ ਵੀ ਖਤਰੇ ਜਾਂ ਸੰਘਰਸ਼ ਵੇਲੇ ਤਣਾਉ ਮਨੁੱਖ ਦੀ ਕਾਰਗੁਜ਼ਾਰੀ ਨੂੰ ਬਹੁਤ ਵਧਾ ਦਿੰਦਾ ਹੈ ਅਤੇ ਦਬਾਅ ਨੂੰ ਝੱਲਣ ਦੀ ਸਮਰੱਥਾ ਵੀ ਬਹੁਤ ਵੱਧ ਜਾਂਦੀ ਹੈ। ਇਸ ਲਈ ਮਨੁੱਖ ਦੀ ਸਫਲਤਾ ਲਈ ਤਣਾਉ ਦੀ ਬਹੁਤ ਅਹਿਮ ਭੂਮਿਕਾ ਹੈ ਪਰ ਜਦੋਂ ਇਹੀ ਤਣਾਉ ਲੋੜ ਤੋਂ ਜ਼ਿਆਦਾ ਹੋ ਜਾਂਦਾ ਹੈ ਤਾਂ ਇਸ ਦਾ ਅਸਰ ਸਕਾਰਾਤਮਕ (ਚੰਗਾ) ਹੋਣ ਦੀ ਬਜਾਏ ਨਕਾਰਾਤਮਕ (ਮੰਦਾ) ਹੋਣਾ ਸ਼ੁਰੂ ਹੋ ਜਾਂਦਾ ਹੈ ਅਤੇ ਵਿਅਕਤੀ ਲਈ ਪ੍ਰੇਸ਼ਾਨੀ ਦਾ ਸਬੱਬ ਬਣ ਜਾਂਦਾ ਹੈ।

ਅਕਸਰ ਹੀ ਇਹ ਮਹਿਸੂਸ ਕੀਤਾ ਜਾਂਦਾ ਹੈ ਕਿ ਆਧੁਨਿਕ ਦੌਰ ਵਿੱਚ ਮਨੁੱਖ ਤੇ ਤਣਾਉ ਵੱਧ ਰਿਹਾ ਹੈ। ਕੀ ਇਹ ਗੱਲ ਠੀਕ ਹੈ? ਵਿਗਿਆਨਿਕ ਅਧਿਐਨ ਅਤੇ ਹੋਰ ਖੋਜਾਂ ਨੇ ਸਿੱਧ ਕਰ ਦਿਤਾ ਹੈ ਕਿ ਆਧੁਨਿਕ ਦੌਰ ਵਿੱਚ ਮਨੁੱਖ ਤੇ ਤਣਾਉ ਵਾਕਿਆ ਹੀ ਵੱਧ ਰਿਹਾ ਹੈ। ਇਕ ਅਧਿਐਨ ਅਨੁਸਾਰ ਪਿਛਲੇ ਪੰਜ ਦਹਾਕਿਆਂ ਵਿੱਚ ਤਣਾਉ ਤਕਰੀਬਨ ਪੰਜਾਹ ਗੁਣਾ ਵੱਧ ਚੁਕਿਆ ਹੈ। ਅੱਜ-ਕੱਲ੍ਹ ਕਿਸੇ ਵੀ ਜਨਰਲ ਹਸਪਤਾਲ ਵਿੱਚ ਤਕਰੀਬਨ 25 ਤੋਂ 40 ਪ੍ਰਤੀਸ਼ਤ ਮਰੀਜ਼ ਤਣਾਉ ਨਾਲ ਸੰਬੰਧਿਤ ਰੋਗਾਂ ਤੋਂ ਪੀੜਤ ਹੁੰਦੇ ਹਨ।

**ਕਾਰਣ:—**

ਬੇਸ਼ਕ ਅਸੀਂ ਗੱਲ ਕਰ ਚੁੱਕੇ ਹਾਂ ਕਿ ਕੁਝ ਤਣਾਉ ਮਨੁੱਖ ਦੇ ਹਿਤ ਵਿੱਚ ਹੈ ਅਤੇ ਉਸ ਦੀ ਕਾਰਗੁਜ਼ਾਰੀ ਨੂੰ ਲੋੜ ਵੇਲੇ ਵਧਾਉਂਦਾ ਹੈ ਪਰ ਜਦੋਂ ਅਸੀਂ ਜ਼ਿਆਦਾਤਰ ਤਣਾਉ ਦੀ ਗੱਲ ਕਰਦੇ ਹਾਂ ਤਾਂ ਉਹ ਗੈਰ ਲੋੜੀਂਦਾ ਤੇ ਨੁਕਸਾਨਦੇਹ ਤਣਾਉ ਹੁੰਦਾ ਹੈ। ਆਉ ਆਪਾਂ ਤਣਾਉ ਦੇ ਕਾਰਣਾ ਬਾਰੇ ਜਾਣੀਏ:

**ਸੁਭਾਵਿਕ ਕਾਰਣ**: ਕਈ ਤਰਾਂ ਦੇ ਡਰ ਅਤੇ ਉਨ੍ਹਾਂ ਤੋਂ ਪੈਦਾ ਹੋਣ ਵਾਲਾ ਤਣਾਉ ਸੁਭਾਵਿਕ ਜਾਂ ਕੁਦਰਤੀ

ਤੌਰ 'ਤੇ ਜਨਮ ਤੋਂ ਹੀ ਮਨੁੱਖ ਦੇ ਅੰਦਰ ਹੁੰਦਾ ਹੈ। ਜਿਵੇਂ ਬਹੁਤ ਉੱਚੀ ਆਵਾਜ਼, ਸ਼ੋਰ ਜਾਂ ਖੜਾਕ ਆਦਿ। ਅਸੀਂ ਅਕਸਰ ਹੀ ਦੇਖਦੇ ਹਾਂ ਕਿ ਇਕਦਮ ਉੱਚੇ ਖੜਾਕ ਨਾਲ ਬੱਚਾ ਡਰ ਜਾਂਦਾ ਹੈ ਅਤੇ ਰੋਣ ਲਗਦਾ ਹੈ। ਕਿਸੇ ਵੀ ਪਿਆਰੀ ਵਸਤੂ ਜਾਂ ਸ਼ੈ ਦੇ ਖੁੱਸਣ ਦਾ ਡਰ ਵੀ ਤਣਾਉ ਪੈਦਾ ਕਰਦਾ ਹੈ। ਬੱਚਾ ਮਾਂ ਤੋਂ ਪਾਸੇ ਹੋਣ ਨਾਲ ਜਾਂ ਨਾ ਦਿਖਣ ਨਾਲ ਘਬਰਾਉਂਦਾ ਹੈ ਤੇ ਰੋਣ ਲਗਦਾ ਹੈ। ਸੋ ਇਸ ਤਰ੍ਹਾਂ ਕੁਝ ਹਾਲਾਤਾਂ ਵਿੱਚ ਤਣਾਉ ਹੋਣਾ ਸੁਭਾਵਕ ਹੈ।

**ਸਿੱਖੇ ਹੋਏ ਕਾਰਣ**: ਕਈ ਬੱਚੇ ਬੜੇ ਚਾਅ ਨਾਲ ਸਕੂਲ ਜਾਂਦੇ ਹਨ ਪਰ ਕਈ ਬੱਚੇ ਜਿੰਨ੍ਹਾਂ ਦਾ ਪੜ੍ਹਾਈ ਵਿੱਚ ਮਨ ਨਹੀ ਲਗਦਾ ਸਕੂਲ ਜਾਣ ਤੋਂ ਆਨਾਕਾਨੀ ਕਰਦੇ ਹਨ । ਘਰਦਿਆਂ ਦੇ ਤਾੜਨ ਤੇ ਜਾਂ ਸਕੂਲ ਵਿੱਚ ਅਧਿਆਪਕ ਦੇ ਗਲਤ ਰਵੱਈਏ ਕਾਰਣ ਇਹ ਸਕੂਲ ਜਾਣ ਤੋ ਡਰਨ ਲਗ ਜਾਂਦੇ ਹਨ ਅਤੇ ਤਣਾਉ ਗ੍ਰਸਤ ਹੋ ਜਾਂਦੇ ਹਨ। ਇਸ ਤਰ੍ਹਾਂ ਦੇ ਹਾਲਾਤ ਵੀ ਤਣਾਉ ਗ੍ਰਸਤ ਹੋਣਾ ਸਿਖਾਉਂਦੇ ਹਨ।

**ਅਚੇਤ ਕਾਰਣ**: ਕਈ ਵਾਰ ਕੁਝ ਅਣਸੁਖਾਵੀਆਂ ਘਟਨਾਵਾਂ ਨਾ ਚਾਹੁੰਦਿਆਂ ਹੋਇਆਂ ਵੀ ਅਚੇਤ ਮਨ ਅੰਦਰ ਘਰ ਕਰ ਜਾਂਦੀਆਂ ਹਨ । ਜੋ ਬੇਸ਼ਕ ਸਬੰਧਤ ਵਿਅਕਤੀ ਨੂੰ ਯਾਦ ਨਹੀਂ ਹੁੰਦੀਆਂ ਪਰ ਬਾਅਦ ਵਿੱਚ ਕਈ ਹਾਲਾਤਾਂ ਵਿੱਚ ਤਣਾਉ ਪੈਦਾ ਕਰਨ ਦਾ ਕਾਰਣ ਬਣਦੀਆਂ ਹਨ।

**ਗੁਣ ਸੂਤਰਾਂ ਰਾਹੀਂ ਗ੍ਰਹਿਣ ਕੀਤੇ ਕਾਰਣ (Genetic causes)** :

ਮਨੁੱਖ ਬਹੁਤ ਸਾਰੇ ਗੁਣ, ਜੋ ਚੰਗੇ ਜਾਂ ਮਾੜੇ ਹੋ ਸਕਦੇ ਹਨ, ਗੁਣ ਸੂਤਰਾਂ ਰਾਹੀਂ ਮਾਂ ਪਿਉ ਤੋਂ ਗ੍ਰਹਿਣ ਕਰਦਾ ਹੈ। ਇਸ ਤਰ੍ਹਾਂ ਕਈ ਵਿਅਕਤੀ ਕਿਸੇ ਵਿਸ਼ੇਸ਼ ਤਰ੍ਹਾਂ ਦਾ ਵਿਵਹਾਰ ਗ੍ਰਹਿਣ ਕਰ ਸਕਦੇ ਹਨ ਜਿਸ ਵਿੱਚ ਤਣਾਉ ਇੱਕ ਪਹਿਲੂ ਹੋ ਸਕਦਾ ਹੈ ਪਰ ਇੱਥੇ ਇਹ ਗੱਲ ਯਾਦ ਰੱਖਣੀ ਜਰੂਰੀ ਹੈ ਕਿ ਬੇਸ਼ਕ ਅਜਿਹਾ ਵਿਵਹਾਰ ਜੈਨੇਟਿਕ ਕਾਰਣ ਕਰਕੇ ਹੈ ਪਰ ਇਸ ਨੂੰ ਵੀ ਸਹੀ ਕੋਸ਼ਿਸ਼ ਜਾਂ ਇਲਾਜ ਨਾਲ ਬਦਲਿਆ ਜਾ ਸਕਦਾ ਹੈ।

**ਵਾਤਾਵਰਣ ਕਾਰਣ**:

ਕਿਸੇ ਵੀ ਵਿਅਕਤੀ ਦੇ ਵਾਤਾਵਰਣ ਵਿੱਚ ਅਜਿਹੀਆਂ ਅਹਿਮ ਪ੍ਰਸਥਿਤੀਆਂ ਹੋ ਸਕਦੀਆਂ ਹਨ ਜੋ ਉਸ ਅੰਦਰ ਅਹਿਮ ਵਿਵਹਾਰਕ ਤਬਦੀਲੀਆਂ ਲਿਆ ਸਕਦੀਆਂ ਹਨ ਜਿਨ੍ਹਾਂ ਕਾਰਣ ਅਣਚਾਹਿਆ ਤਣਾਉ ਪੈਦਾ ਹੋ ਸਕਦਾ ਹੈ। ਜਿਵੇਂ ਕਿ ਬਹੁਤ ਵੱਡੀਆਂ ਕੁਦਰਤੀ ਆਫਤਾਂ (ਹੜ੍ਹ, ਵੱਡੇ ਭੂਚਾਲ, ਜਵਾਲਾ ਮੁਖੀ ਫਟਣਾ, ਦੇਸ਼ ਦੀ ਵੰਡ, ਦੁਸ਼ਮਣ ਦੇ ਕਬਜ਼ੇ ਵਿੱਚ ਕੈਦ ਹੋਣਾ ਆਦਿ ਆਦਿ)

**ਸਮਾਜਿਕ ਅਤੇ ਹੋਰ ਕਾਰਣ**: ਅੱਜ-ਕੱਲ੍ਹ ਦੀ ਦੁਨੀਆਂ ਵਿੱਚ ਮਨੁੱਖੀ ਕਦਰਾਂ ਕੀਮਤਾਂ ਦਾ ਬਹੁਤ ਛੇਤੀ ਬਦਲਣਾ, ਮਨੁੱਖ ਦੀ ਸਮਾਜਕ ਅਲਿਹਦਗੀ, ਕੰਮ ਦੀ ਜਗ੍ਹਾ ਤੇ ਮਾਨਸਿਕ ਦਬਾ ਵਧਣਾ, ਜ਼ਿੰਦਗੀ ਦੀ ਰਫਤਾਰ ਦਾ ਬਹੁਤ ਤੇਜ਼ ਹੋਣਾ, ਪਦਾਰਥਕ ਚੀਜ਼ਾਂ ਦੀ ਅਹਿਮੀਅਤ ਲੋੜ ਤੋਂ ਜ਼ਿਆਦਾ ਵਧਣਾ, ਪਰਿਵਾਰ ਅਤੇ ਬੱਚਿਆਂ ਦੀ ਜ਼ਿੰਦਗੀ ਵਿੱਚ ਤੇਜ਼ੀ ਨਾਲ ਤਬਦੀਲੀਆਂ ਆਉਣਾ, ਰਵਾਇਤਨ ਸਮਾਜਕ ਸਹਾਰਿਆਂ ਦੀ ਘਾਟ ਹੋਣਾ, ਨਸ਼ਿਆਂ ਦਾ ਵਧਣਾ, ਜ਼ਿੰਦਗੀ ਵਿੱਚ ਮੁਕਾਬਲੇ ਦੀ ਦੌੜ ਦਾ ਬਹੁਤ ਤੇਜ਼ੀ ਨਾਲ ਵਧਣਾ ਆਦਿ ਆਦਿ।

ਸੋ ਅਸੀਂ ਜਾਣਿਆ ਹੈ ਕਿ ਤਣਾਉ ਦੇ ਅਜਿਹੇ ਬਹੁਤ ਸਾਰੇ ਕਾਰਣ ਹੋ ਸਕਦੇ ਹਨ। ਤਣਾਉ ਦੇ ਲੱਛਣ ਅਤੇ ਬਚਣ ਲਈ ਉਪਾਵਾਂ ਬਾਰੇ ਅਗਲੇ ਅੰਕ ਵਿੱਚ ਵਿਸਥਾਰ ਨਾਲ ਚਰਚਾ ਕਰਾਂਗੇ।



## ਮਜ਼ਾਹੀਆ ਟੱਪੇ

### ਸ਼ਨੀ

ਸ਼ਨੀਵਾਰ ਨੂੰ ਲੋਕਾਂ ਤੋਂ ਸ਼ਨੀ 'ਤਾਰਦਾ,
ਗੜਵੀ 'ਚ ਰੱਖ ਪੱਤਰੀ, ਪੱਤਰੀ!
ਤੇਲ ਵੇਚ ਲੈ ਲਿਆ ਅਧੀਆ, ਗੱਲ ਵੱਖਰੀ!!

***

### ਜੀਵ ਹੱਤਿਆ

ਜੀਵ ਹੱਤਿਆ ਅਖੇ ਪਾਪ ਸੰਗਤੇ,
ਅੰਡੇ ਮੀਟੋਂ ਬਾਬਾ ਰੋਕਦਾ, ਰੋਕਦਾ!
ਸੁੰਢੀ ਮਾਰ ਦਾਰੂ ਵੇਚਦਾ, ਕੰਮ ਥੋਕ ਦਾ!!

***

### ਲੱਛਮੀ

ਆਊ ਲੱਛਮੀ ਦੀਵਾਲੀ ਵਾਲੀ ਰਾਤ ਨੂੰ,
ਉਨ੍ਹਾਂ ਨੇ ਬੂਹਾ ਖੁੱਲ੍ਹਾ ਰੱਖਿਆ, ਰੱਖਿਆ!
ਚੋਰ ਲੈ ਗਿਆ ਘਰ ਰੱਖੀ ਵੀ, ਨਾਲੇ ਹੱਸਿਆ!!

***

**ਸੇਵਕ ਸਿੰਘ ਸ਼ਮੀਰੀਆ**
95922-47703



# ਅਜਿਹਾ ਸੀ ਸਾਡਾ ਭਗਤ ਸਿੰਘ

**ਸ਼ਿਵ ਵਰਮਾ**

ਭਗਤ ਸਿੰਘ ਮੇਰੇ ਕਮਰੇ ਵਿੱਚ ਜ਼ਿਆਦਾ ਸਮਾਂ ਪੜ੍ਹਨ ਵਿੱਚ ਹੀ ਬਿਤਾਉਂਦਾ ਸੀ। ਵਿਕਟਰ ਹੂਗੋ, ਹਾਲਕੇਨ, ਤਾਲਸਤਾਏ, ਦੋਸਤੋਵਸਕੀ, ਗੋਰਕੀ, ਬਰਨਾਰਡ ਸ਼ਾਅ, ਡਿਕਨਜ਼ ਆਦਿ ਉਸ ਦੇ ਮਨ ਪਸੰਦ ਲੇਖਕ ਸਨ। ਪੜ੍ਹਨ ਤੋਂ ਜਦੋਂ ਉਹ ਥੱਕ ਜਾਂਦਾ ਤਾਂ ਹੋਸਟਲ ਦੇ ਪਿੱਛੇ ਗੰਗਾ ਕਿਨਾਰੇ ਜਾ ਕੇ ਬੈਠ ਜਾਂਦਾ। ਜਦੋਂ ਮੈਨੂੰ ਤੇ ਜੈ ਦੇਵ ਨੂੰ ਕਾਲਿਜ ਤੋਂ ਫ਼ੁਰਸਤ ਹੁੰਦੀ ਤਾਂ ਉਹ ਸਾਡੇ ਨਾਲ ਗੱਲਬਾਤ ਕਰਦਾ। ਉਸ ਦੀ ਗੱਲਬਾਤ ਦਾ ਵਿਸ਼ਾ ਜ਼ਿਆਦਾ ਕਰਕੇ ਉਸ ਦੀਆਂ ਪੜ੍ਹੀਆਂ ਕਿਤਾਬਾਂ ਹੀ ਹੁੰਦੀਆਂ। ਉਨ੍ਹਾਂ ਬਾਰੇ ਦਸਦਾ ਤੇ ਸਾਨੂੰ ਵੀ ਜ਼ੋਰ ਦਿੰਦਾ ਕਿ ਉਨ੍ਹਾਂ ਨੂੰ ਪੜ੍ਹੀਏ। ਕਦੇ-ਕਦੇ ਉਹ ਪੁਰਾਣੇ ਇਨਕਲਾਬੀਆਂ ਦੀਆਂ ਕਹਾਣੀਆਂ ਵੀ ਸੁਣਾਉਂਦਾ। ਕੂਕਾ ਲਹਿਰ, ਗ਼ਦਰ ਪਾਰਟੀ ਦਾ ਇਤਿਹਾਸ, ਕਰਤਾਰ ਸਿੰਘ ਸਰਾਭਾ, ਸੂਫ਼ੀ ਅੰਬਾ ਪ੍ਰਸ਼ਾਦ ਆਦਿ ਦੀਆਂ ਜੀਵਨੀਆਂ ਤੇ ਬੱਬਰ ਅਕਾਲੀਆਂ ਦੀਆਂ ਬਹਾਦਰੀ ਦੀਆਂ ਕਹਾਣੀਆਂ ਦਸਦੇ-ਦਸਦੇ ਉਹ ਖ਼ੁਦ ਹੀ ਭਾਵੁਕ ਹੋ ਉੱਠਦਾ। ਉਸ ਦੀ ਬਿਆਨ ਕਰਨ ਦੀ ਸ਼ੈਲੀ ਵਿੱਚ ਇੱਕ ਅਜੀਬ ਖਿੱਚ ਸੀ। ਜਿਸ ਸਕਦਾ ਅਸੀਂ ਹਰ ਰੋਜ਼ ਬਹੁਤ ਪਹਿਲਾਂ ਹੀ ਕਾਲਿਜ ਵਿੱਚੋਂ ਭੱਜ ਆਉਂਦੇ।



ਮੇਰੇ ਕਮਰੇ ਵਿੱਚ ਉਹ ਹੌਲੀ-ਹੌਲੀ ਬੋਲਦਾ, 'ਹੀਰੇ ਇਮਾਰਤ ਦੀ ਖ਼ੂਬਸੂਰਤੀ ਵਧਾ ਸਕਦੇ ਹਨ, ਵੇਖਣ ਵਾਲੇ ਨੂੰ ਚਕਾਚੌਂਧ ਕਰ ਸਕਦੇ ਹਨ ਪਰ ਇਮਾਰਤ ਦੀ ਬੁਨਿਆਦ ਨਹੀਂ ਬਣ ਸਕਦੇ। ਉਸ ਨੂੰ ਲੰਮੀ ਉਮਰ ਨਹੀਂ ਦੇ ਸਕਦੇ, ਸਦੀਆਂ ਤੱਕ ਆਪਣੇ ਮਜਬੂਤ ਕੰਧਿਆਂ ਤੇ ਉਸ ਦੇ ਬੋਝ ਨੂੰ ਸਿੱਧਾ ਖੜ੍ਹਾ ਨਹੀਂ ਰੱਖ ਸਕਦੇ। ਅਜੇ ਤੱਕ ਸਾਡੇ ਅੰਦੋਲਨ ਨੇ ਹੀਰੇ ਕਮਾਏ ਹਨ, ਨੀਂਹਾਂ ਦੇ ਪੱਥਰ ਨਹੀਂ ਬਟੋਰੇ। ਇਸੇ ਲਈ ਏਨੀ ਕੁਰਬਾਨੀ ਦੇਣ ਤੋਂ ਬਾਅਦ ਵੀ ਅਜੇ ਤੱਕ ਅਸੀਂ ਇਮਾਰਤ ਤਾਂ ਕੀ ਉਸ ਦਾ ਢਾਂਚਾ ਵੀ ਖੜ੍ਹਾ ਨਹੀਂ ਕਰ ਸਕੇ। ਅੱਜ ਸਾਨੂੰ ਨੀਂਹ ਦੇ ਪੱਥਰਾਂ ਦੀ ਜਰੂਰਤ ਹੈ।' ਫਿਰ ਕੁਝ ਦੇਰ ਰੁਕ ਕੇ ਬੋਲਿਆ, 'ਤਿਆਗ ਤੇ ਕੁਰਬਾਨੀ ਦੇ ਵੀ ਦੋ ਰੂਪ ਹਨ। ਇੱਕ ਹੈ, ਗੋਲੀ ਖਾ ਕੇ ਜਾਂ ਫ਼ਾਂਸੀ 'ਤੇ ਲਟਕ ਕੇ ਮਰਨਾ। ਇਸ ਵਿੱਚ ਚਮਕ ਜ਼ਿਆਦਾ ਹੈ ਪਰ ਤਕਲੀਫ਼ ਘੱਟ। ਦੂਜਾ ਹੈ ਪਿੱਛੇ ਰਹਿ ਕੇ ਸਾਰੀ ਜ਼ਿੰਦਗੀ ਇਮਾਰਤ ਦਾ ਬੋਝ ਢੋਂਦੇ ਫਿਰਨਾ। ਅੰਦੋਲਨ ਦੇ ਉਤਰਾਅ ਚੜ੍ਹਾਅ ਦੇ ਦੌਰਾਨ ਕਈ ਵਾਰ ਏਦਾਂ ਦੇ ਪਲ ਵੀ ਆਉਂਦੇ ਹਨ ਜਦੋਂ ਇੱਕ-ਇੱਕ ਕਰਕੇ ਸਾਰੇ ਹਮਰਾਹੀ ਵਿੱਛੜ ਜਾਂਦੇ ਹਨ। ਉਸ ਸਮੇਂ ਬੰਦਾ ਮਨੁੱਖੀ ਹਮਦਰਦੀ ਦੇ ਦੋ ਸ਼ਬਦਾਂ ਲਈ ਵੀ ਤਰਸ ਉੱਠਦਾ ਹੈ। ਇਹੋ ਜਿਹੇ ਹਾਲਾਤ ਵਿੱਚ ਵੀ ਨਾ ਡੋਲਦੇ ਹੋਏ ਜੋ ਲੋਕੀਂ ਆਪਣੀ ਰਾਹ ਨਹੀਂ ਛੱਡਦੇ, ਇਮਾਰਤ ਦੇ ਬੋਝ ਨਾਲ ਜਿਨ੍ਹਾਂ ਦੇ ਕਦਮ ਲੜਖੜਾਉਂਦੇ ਨਹੀਂ, ਕੰਧੇ ਝੁਕਦੇ ਨਹੀਂ, ਜੋ ਤਿਲ-ਤਿਲ ਕਰਕੇ ਆਪਣੇ ਆਪ ਨੂੰ ਇਸ ਲਈ ਜਲਾਉਂਦੇ ਰਹਿੰਦੇ ਹਨ ਕਿ ਦੀਵੇ ਦੀ ਲੋਅ ਕਿਤੇ ਮੱਧਮ ਨਾ ਪੈ ਜਾਵੇ, ਸੁੰਨਸਾਨ ਰਾਹਾਂ 'ਤੇ ਕਦੇ ਹਨੇਰਾ ਨਾ ਛਾ ਜਾਵੇ। ਇਸ ਤਰ੍ਹਾਂ ਦੇ ਲੋਕਾਂ ਦੀ ਕੁਰਬਾਨੀ ਅਤੇ ਤਿਆਗ ਪਹਿਲਾਂ ਵਾਲਿਆਂ ਦੇ ਮੁਕਾਬਲੇ ਕੀ ਕਿਤੇ ਵੱਧ ਨਹੀਂ ਹੈ।'

...ਪ੍ਰਚਾਰ ਦੇ ਦੋ ਮੁੱਖ ਸਾਧਨ ਹਨ: ਭਾਸ਼ਣ ਅਤੇ ਲਿਖਣਾ। ਭਗਤ ਸਿੰਘ ਦੀ ਦੋਹਾਂ ਉੱਪਰ ਬਰਾਬਰ ਮੁਹਾਰਤ ਸੀ। ਆਹਮੋ ਸਾਹਮਣੇ ਦੀ ਗੱਲਬਾਤ ਵਿੱਚ ਨਿਪੁੰਨ ਹੋਣ ਦੇ ਨਾਲ-ਨਾਲ ਉਹ ਅੱਛਾ ਲਿਖਾਰੀ ਵੀ ਸੀ। ਨੌਜਵਾਨਾਂ ਅਤੇ ਵਿਦਿਆਰਥੀਆਂ ਵਿੱਚ ਮੈਜ਼ਿਕ ਲਾਲਟੈਨ ਉੱਪਰ ਉਸ ਦੇ ਭਾਸ਼ਣ ਤਾਂ ਖਾਸ ਕਰਕੇ ਲੋਕਾਂ ਵਿੱਚ ਹਰਮਨ ਪਿਆਰੇ ਸਨ। ਕਲਮ ਦਾ ਧਨੀ ਤਾਂ ਉਹ ਹੈ ਹੀ ਸੀ। ਹਿੰਦੀ, ਉਰਦੂ, ਪੰਜਾਬੀ ਅਤੇ ਅੰਗਰੇਜ਼ੀ ਵਿੱਚ ਉਸ ਨੂੰ ਬਰਾਬਰ ਦੀ ਮੁਹਾਰਤ ਹਾਸਲ ਸੀ। ਉਨ੍ਹਾਂ ਦਿਨਾਂ ਵਿੱਚ ਕਾਮਰੇਡ ਸੋਹਣ ਸਿੰਘ ਜੋਸ਼ ਅੰਮ੍ਰਿਤਸਰ ਤੋਂ ਗੁਰਮੁਖੀ ਅਤੇ ਉਰਦੂ ਵਿੱਚ ਇੱਕ ਮਹਾਂਵਾਰੀ ਰਸਾਲਾ 'ਕਿਰਤੀ' ਕੱਢਦੇ ਸਨ। ਭਗਤ ਸਿੰਘ ਉਸ ਵਿੱਚ ਲਗਾਤਾਰ ਲਿਖਦਾ ਸੀ। ਵੱਖੋ-ਵੱਖਰੇ ਨਾਵਾਂ ਹੇਠ ਇਨਕਲਾਬੀ ਸ਼ਹੀਦਾਂ ਦੀਆਂ ਜੋ ਜੀਵਨੀਆਂ ਛਪੀਆਂ ਸਨ, ਉਹ ਭਗਤ ਸਿੰਘ ਦੀ ਕਲਮ ਦੀ ਹੀ ਦੇਣ ਸਨ। ਹਿੰਦੀ ਵਿੱਚ ਉਸ ਨੇ ਖਾਸ ਕਰਕੇ 'ਪ੍ਰਤਾਪ' ਅਤੇ 'ਪ੍ਰਭਾ' (ਕਾਨ੍ਹਪੁਰ), 'ਮਹਾਂਰਥੀ' (ਦਿੱਲੀ) ਅਤੇ 'ਚਾਂਦ' (ਇਲਾਹਾਬਾਦ) ਵਿੱਚ ਵੀ ਲਿਖਿਆ। ਅੰਗਰੇਜ਼ੀ ਵਿੱਚ ਲਿਖੇ ਉਸ ਦੇ ਲੇਖ, ਅਦਾਲਤ ਵਿੱਚ ਦਿੱਤੇ ਬਿਆਨ, ਚਿੱਠੀਆਂ ਅਤੇ ਪਰਚੇ ਆਦਿ ਉਸ ਦੀ

ਵਿਲੱਖਣ ਸ਼ੈਲੀ ਦਾ ਪ੍ਰਮਾਣ ਹਨ। ਨੌਜਵਾਨ ਭਾਰਤ ਸਭਾ ਦੇ ਐਲਾਨਨਾਮੇ ਦਾ ਅੰਗਰੇਜ਼ੀ ਅਨੁਵਾਦ ਭਗਵਤੀ ਚਰਨ ਨੇ ਭਗਤ ਸਿੰਘ ਨਾਲ ਮਿਲ ਕੇ 1928 ਵਿੱਚ ਤਿਆਰ ਕੀਤਾ। ਭਾਸ਼ਾ, ਸ਼ੈਲੀ ਅਤੇ ਦੇਸ਼ ਦੇ ਉਸ ਸਮੇਂ ਦੇ ਰਾਜਨੀਤਿਕ ਪੱਧਰ ਨੂੰ ਵੇਖਦੇ ਹੋਏ ਵਿਚਾਰਾਂ ਦੀ ਪ੍ਰਪੱਕਤਾ ਦੇ ਪੱਖੋਂ ਅੱਜ ਵੀ ਇਸ ਦਾ ਇਤਿਹਾਸਕ ਮਹੱਤਵ ਹੈ। ਅਸੈਂਬਲੀ ਵਿੱਚ ਬੰਬ ਸੁੱਟਣ ਤੋਂ ਬਾਅਦ ਫੜ੍ਹੇ ਜਾਣ ਉਪਰੰਤ ਉਸ ਨੇ ਅਦਾਲਤ ਵਿੱਚ ਜੋ ਬਿਆਨ ਦਿੱਤਾ, ਉਹ ਤਾਂ ਉਸ ਸਮੇਂ ਇੱਕ ਅੰਤਰਰਾਸ਼ਟਰੀ ਪੱਧਰ ਦਾ ਦਸਤਾਵੇਜ਼ ਬਣ ਗਿਆ ਸੀ। ਉਸ ਨੂੰ ਲਿਖਣ ਦਾ ਬੇਹੱਦ ਸ਼ੌਕ ਸੀ। ਉਹ ਜਦੋਂ ਵੀ ਕਾਨ੍ਹਪੁਰ ਆਉਂਦਾ ਤਾਂ ਆਪਣੇ ਨਾਲ ਦੋ ਚਾਰ ਕਿਤਾਬਾਂ ਜ਼ਰੂਰ ਲੈ ਕੇ ਆਉਂਦਾ। ਬਾਅਦ ਵਿੱਚ ਫਰਾਰ ਜੀਵਨ ਦੌਰਾਨ ਜਦੋਂ ਉਸ ਨਾਲ ਰਹਿਣ ਦਾ ਮੌਕਾ ਮਿਲਿਆ ਤਾਂ ਵੇਖਿਆ ਕਿ ਪਿਸਤੌਲ ਤੇ ਕਿਤਾਬ ਨਾਲ ਉਸ ਦਾ ਚੌਵੀ ਘੰਟਿਆਂ ਦਾ ਸਾਥ ਸੀ। ਮੈਨੂੰ ਇੱਕ ਅਜਿਹਾ ਮੌਕਾ ਯਾਦ ਨਹੀਂ ਜਦੋਂ ਮੈਂ ਉਸ ਕੋਲ ਕੋਈ ਕਿਤਾਬ ਨਾ ਦੇਖੀ ਹੋਵੇ।

1923-24 ਵਿੱਚ ਉਸ ਦੇ ਪਿਤਾ ਉਸ ਦਾ ਵਿਆਹ ਕਰਨ ਲਈ ਤੁਲੇ ਹੋਏ ਸਨ। ਆਪਣੇ ਪਿਤਾ ਦੀ ਜਿਦ ਤੋਂ ਬਚਣ ਲਈ ਉਹ ਭੱਜ ਕੇ ਕਾਨ੍ਹਪੁਰ ਚਲਾ ਗਿਆ। ਕੁਝ ਦਿਨ ਦਿੱਲੀ ਵੀ ਰਿਹਾ। ਇੱਥੇ ਉਸ ਨੇ ਬੜੀਆਂ ਮੁਸੀਬਤਾਂ ਝੱਲੀਆਂ। ਦਿੱਲੀ, ਕਾਨ੍ਹਪੁਰ ਤੋਂ ਜਾਂਦੇ ਉਹ ਲਾਹੌਰ ਵਾਪਸ ਗਿਆ ਤਾਂ ਪੱਗ ਦੀ ਥਾਂ ਛੋਟੇ ਪਟਕੇ ਨੇ ਲੈ ਲਈ ਸੀ। ਉਸ ਦੀ ਕਮੀਜ਼ ਉਸ ਦੇ ਸਰੀਰ ਦਾ ਸਾਥ ਛੱਡ ਚੁੱਕੀ ਸੀ ਅਤੇ ਉਸਦਾ ਬੰਦ ਗਲੇ ਦਾ ਖੱਦਰ ਦਾ ਕੋਟ ਉਸ ਦੀ ਕਮੀਜ਼ ਦਾ ਕੰਮ ਸਾਰ ਰਿਹਾ ਸੀ। ਕੋਟ ਦੀਆਂ ਬਾਹਵਾਂ ਫਟ ਜਾਣ ਕਾਰਣ ਉਸ ਨੇ ਪਜਾਮੇ ਦੀਆਂ ਟੰਗਾਂ ਬਾਹਵਾਂ ਦੀ ਥਾਂ ਜੋੜ ਲਈਆਂ ਸਨ ਅਤੇ ਪਜਾਮੇ ਦੀ ਜਗ੍ਹਾ ਉਸ ਦੀ ਚਾਦਰ ਨੇ ਲੈ ਲਈ ਸੀ, ਜਿਸ ਨੂੰ ਉਸ ਨੇ ਲੁੰਗੀ ਦੀ ਤਰ੍ਹਾਂ ਬੰਨ੍ਹਣਾ ਸ਼ੁਰੂ ਕਰ ਦਿੱਤਾ ਸੀ। ਇਸ ਹਾਲਤ ਵਿੱਚ ਵੀ ਉਸ ਦੇ ਕੋਟ ਦੀ ਜੇਬ ਵਿੱਚ ਕੋਈ ਨਾ ਕੋਈ ਕਿਤਾਬ ਜ਼ਰੂਰ ਰਹਿੰਦੀ ਸੀ।

ਭਗਤ ਸਿੰਘ ਨੂੰ ਸੁੰਦਰਤਾ, ਸੰਗੀਤ ਤੇ ਕਲਾ ਨਾਲ ਬਹੁਤ ਪਿਆਰ ਸੀ। ਆਗਰਾ ਕੇਂਦਰ 'ਤੇ ਜਦੋਂ ਸੁਖਦੇਵ ਪੰਜਾਬ ਤੋਂ ਆ ਜਾਂਦਾ ਤਾਂ ਦੋਵੇਂ ਇੱਕ ਦੂਜੇ ਵਿੱਚ ਇਸ ਤਰ੍ਹਾਂ ਗਵਾਚ ਜਾਂਦੇ ਜਿਵੇਂ ਕੋਈ ਹੋਰ ਹੈ ਹੀ ਨਹੀਂ। ਉਸ ਵੇਲੇ ਪੰਜਾਬ ਕਾਂਗਰਸ ਦੀਆਂ ਗਤੀਵਿਧੀਆਂ, ਉਸ ਦੇ ਨੇਤਾਵਾਂ ਦੀਆਂ ਆਪਸੀ ਪੈਂਤਰੇਬਾਜੀਆਂ, ਨੌਜਵਾਨ ਭਾਰਤ ਸਭਾ ਦਾ ਕੰਮ, ਬੁੱਧੀਜੀਵੀਆਂ ਦੇ ਮਾਨਸਿਕ ਉਤਰਾਅ ਚੜ੍ਹਾਅ, ਲਹਿਰ ਦੀਆਂ ਸਮੱਸਿਆਵਾਂ, ਮਜ਼ਦੂਰਾਂ ਦੇ ਸੰਘਰਸ਼ ਆਦਿ ਵਿਸ਼ਿਆਂ ਤੋਂ ਲੈ ਕੇ ਕਿਸ ਨੇ ਕੀ-ਕੀ ਪੜ੍ਹਿਆ, ਪੜ੍ਹੀਆਂ ਜਾਂਦੀਆਂ ਕਿਤਾਬਾਂ ਦੇ ਲੇਖਕਾਂ ਦੀ ਸ਼ੈਲੀ ਅਤੇ ਉਨ੍ਹਾਂ ਦੇ ਵਿਚਾਰ, ਨਵੀਆਂ ਫ਼ਿਲਮਾਂ, ਕਲਾਕਾਰਾਂ ਦੀ ਅਦਾਕਾਰੀ ਆਦਿ ਤੱਕ ਸਾਰੀਆਂ ਗੱਲਾਂ 'ਤੇ ਬਹਿਸ ਹੋਇਆ ਕਰਦੀ ਸੀ। ਭਗਤ ਸਿੰਘ ਜਦੋਂ ਵੀ ਕਾਨ੍ਹਪੁਰ ਆਉਂਦਾ ਤਾਂ ਹੋਰਨਾਂ ਕਿਤਾਬਾਂ ਦੇ ਨਾਲ ਉਹ ਨੌਜਵਾਨ ਸਭਾ ਦਾ ਕੁਝ ਨਾ ਕੁਝ ਸਾਹਿਤ ਜ਼ਰੂਰ ਲੈ ਕੇ ਆਉਂਦਾ। ਰਾਧਾ ਮੋਹਨ ਗੋਕੁਲ ਜੀ ਅਤੇ ਸੱਤਿਆ ਭਗਤ ਦੇ ਸੰਪਰਕ ਨੇ ਕਾਨ੍ਹਪੁਰ ਦੇ ਸਾਡੇ ਸਾਰੇ ਸਾਥੀਆਂ ਅੰਦਰ ਸਮਾਜਵਾਦ ਪ੍ਰਤੀ ਰੁਝਾਨ ਪੈਦਾ ਕਰ ਦਿੱਤਾ ਸੀ। ਸਚਿੰਦਰ ਨਾਥ ਸਾਨਿਆਲ ਦੇ ਰਾਹੀਂ ਭਗਤ ਸਿੰਘ ਦਾ ਮੇਲ ਸ਼੍ਰੀ ਰਾਧਾ ਮੋਹਨ ਗੋਕੁਲ ਜੀ ਤੇ ਸਤਿਆਭਗਤ ਨਾਲ ਕਾਕੋਰੀ ਤੋਂ ਪਹਿਲਾਂ ਹੀ ਹੋ ਚੁੱਕਾ ਸੀ ਅਤੇ ਉਹ ਇਨ੍ਹਾਂ ਚਾਰਾਂ ਨਾਲ ਸਮਾਜਵਾਦ ਅਤੇ ਕਮਿਊਨਿਜ਼ਮ ਬਾਰੇ ਕਾਫ਼ੀ ਵਿਚਾਰ ਵਟਾਂਦਰਾ ਕਰ ਚੁੱਕੇ ਸਨ। ਅਸੀਂ ਲੋਕਾਂ ਨੇ ਕਾਨ੍ਹਪੁਰ ਮਜ਼ਦੂਰ ਸਭਾ ਵਿੱਚ ਵੀ ਦਿਲਚਸਪੀ ਲੈਣੀ ਸ਼ੁਰੂ ਕਰ ਦਿੱਤੀ ਸੀ। ਬਾਅਦ ਵਿੱਚ ਭਗਤ ਸਿੰਘ ਨੇ ਸਾਡੇ ਉਸ ਰੁਝਾਨ ਨੂੰ ਹੋਰ ਮਜਬੂਤ ਕੀਤਾ। ਸਮਾਜਵਾਦ ਦੀ ਪੜ੍ਹਾਈ ਤੇ ਉਸ ਉੱਪਰ ਬਹਿਸ ਆਦਿ ਕਰਨ ਦੀ ਪ੍ਰੇਰਨਾ ਦਿੱਤੀ। **ਭਗਤ ਸਿੰਘ ਦਾ ਕਹਿਣਾ ਸੀ ਕਿ ਅੰਗਰੇਜ਼ਾਂ ਦੀ ਗੁਲਾਮੀ ਵਿਰੁੱਧ ਸੰਘਰਸ਼ ਤਾਂ ਸਾਡੇ ਯੁੱਧ ਦਾ ਪਹਿਲਾ ਮੋਰਚਾ ਹੈ, ਆਖਰੀ ਲੜਾਈ ਤਾਂ ਸਾਨੂੰ ਲੁੱਟ-ਖਸੁੱਟ ਖਿਲਾਫ਼ ਲੜਨੀ ਪੈਣੀ ਹੈ। ਭਾਵੇਂ ਇਹ ਲੁੱਟ ਮਨੁੱਖ ਦੀ ਹੋਵੇ, ਜਾਂ ਇੱਕ ਰਾਸ਼ਟਰ ਵੱਲੋਂ ਦੂਸਰੇ ਰਾਸ਼ਟਰ ਦੀ। ਇਹ ਲੜਾਈ ਲੋਕਾਂ ਦੇ ਸਹਿਯੋਗ ਤੋਂ ਬਿਨਾਂ ਨਹੀਂ ਲੜੀ ਜਾ ਸਕਦੀ। ਇਸ ਲਈ ਸਾਨੂੰ ਹਰ ਸੰਭਵ ਤਰੀਕੇ ਰਾਹੀਂ ਲੋਕਾਂ ਦੇ ਵੱਧ ਤੋਂ ਵੱਧ ਨੇੜੇ ਪਹੁੰਚਣ ਦਾ ਯਤਨ ਕਰਨਾ ਚਾਹੀਦਾ ਹੈ।** ਨੌਜਵਾਨ ਭਾਰਤ ਸਭਾ ਦੀ ਸਥਾਪਨਾ, ਮਜ਼ਦੂਰ ਸਭਾ ਵਿੱਚ ਕੰਮ, ਅਖ਼ਬਾਰਾਂ ਤੇ ਰਸਾਲਿਆਂ ਵਿੱਚ ਲੜੀਬੱਧ ਲੇਖ, ਮੈਜ਼ਿਕ ਲਾਲਟੈਨ ਦੇ ਤਜਰਬੇ, ਪਰਚੇ ਅਤੇ ਪੈਂਫਲਿਟ ਆਦਿ ਇਸੇ ਹੀ ਯਤਨ ਦੇ ਅੰਗ ਸਨ। ਭਗਤ ਸਿੰਘ ਤੋਂ ਪਹਿਲਾਂ ਪ੍ਰਚਾਰ ਅਤੇ ਲੋਕਾਂ ਨਾਲ ਸੰਪਰਕ ਦੀ ਦਿਸ਼ਾ ਵਿੱਚ ਇਤਨੀ ਵੱਡੀ ਪੱਧਰ ਤੇ ਜਥੇਬੰਦਕ ਕਦਮ ਇਨਕਲਾਬੀਆਂ ਨੇ ਨਹੀਂ ਸੀ ਚੁੱਕਿਆ। ਇੱਥੋਂ ਤੱਕ ਕਿ ਫੜ੍ਹੇ ਜਾਣ ਤੋਂ ਬਾਅਦ ਉਸ ਨੇ ਅਦਾਲਤ ਨੂੰ ਮੁੱਖ ਤੌਰ ਤੇ ਆਪਣੇ ਵਿਚਾਰਾਂ ਦੇ ਪ੍ਰਚਾਰ ਦੇ ਸਾਧਨ ਦੇ ਤੌਰ ਤੇ ਹੀ ਵਰਤਿਆ। ਉਹ ਇੱਕ ਅੱਛਾ ਯੋਧਾ ਹੀ ਨਹੀਂ, ਵਧੀਆ ਪ੍ਰਚਾਰਕ ਵੀ ਸੀ।



# ਪੰਮੀ ਦੀ ਰੂਹ



ਸਤਨਾਮ ਦਾਊਂ

ਇੰਦੂ ਪੜ੍ਹੇ ਲਿਖੇ ਪਰਿਵਾਰ ਦੀ ਧੀ ਸੀ ਤੇ ਖ਼ੁਦ ਸਕੂਲ 'ਚ ਅਧਿਆਪਕਾ ਸੀ। ਵਿਆਹ ਤੋਂ ਡੇਢ ਕੁ ਸਾਲ ਬਾਅਦ ਉਹ ਸਮੱਸਿਆਵਾਂ 'ਚ ਘਿਰ ਗਈ। ਹੈਰਾਨੀ ਦੀ ਗੱਲ ਇਹ ਹੋਈ ਕਿ ਇਸ ਅਧਿਆਪਕਾ 'ਚ ਵੀ ਕਿਸੇ ਦੀ ਰੂਹ ਆ ਕੇ ਵੱਸ ਗਈ ਤੇ ਉਹ ਕੁਝ ਸਮਾਂ ਚੁੱਪ-ਚਾਪ ਰਹਿਣ ਉਪਰੰਤ ਅਰਧ ਬੇਹੋਸ਼ੀ ਦੀ ਹਾਲਤ ਵਿੱਚ ਬੋਲਦੀ, 'ਮੈਂ ਜਗਤਪੁਰ ਵਾਲੀ ਪੰਮੀ ਦੀ ਰੂਹ ਹਾਂ।' ਉਸ ਦਾ ਸਹੁਰਾ ਪਰਿਵਾਰ ਵੀ ਪੜ੍ਹਿਆ ਲਿਖਿਆ ਸੀ ਪਰ ਅਜਿਹਾ ਵੇਖ ਉਹ ਘਬਰਾ ਗਏ। ਪਹਿਲੇ ਹੱਲੇ ਉਹ ਰਿਸ਼ਤੇਦਾਰਾਂ ਦੇ ਆਂਢ-ਗੁਆਂਢ ਦੀ ਸਲਾਹ ਤੇ ਤਾਂਤਰਿਕਾਂ ਤੇ ਚੇਲਿਆਂ ਦੇ ਚੱਕਰ 'ਚ ਫ਼ਸ ਗਏ।

ਘਰ ਦੀ ਨੂੰਹ 'ਚੋਂ ਓਪਰੀ ਰੂਹ ਦੇ ਖ਼ਾਤਮੇ ਲਈ ਉਨ੍ਹਾਂ ਡੇਰਿਆਂ ਤੇ ਮੱਥੇ ਰਗੜੇ, ਚੇਲਿਆਂ ਦੀਆਂ ਚੌਂਕੀਆਂ ਭਰੀਆਂ ਤੇ ਕਈਆਂ ਨੇ ਤਾਂ ਉਨ੍ਹਾਂ ਦੇ ਘਰ ਆ ਕੇ ਵੀ ਢੋਲਕੀ ਛੈਣੇ ਖੜਕਾਏ। ਚੰਗੀਆਂ ਮੋਟੀਆਂ ਫੀਸਾਂ ਲਈਆਂ ਤੇ ਕੜਾਹੀਆਂ ਤੇ ਚੜ੍ਹਾਵੇ ਵੀ ਲਏ। ਇੰਦੂ ਦੀ ਹਾਲਤ ਵਿੱਚ ਕੋਈ ਸੁਧਾਰ ਨਾ ਹੋਇਆ। ਕਿਸੇ ਪਾਸਿਓਂ ਜਦ ਪਰਿਵਾਰ ਨੂੰ ਤਰਕਸ਼ੀਲਾਂ ਬਾਰੇ ਪਤਾ ਲੱਗਾ ਤਾਂ ਉਨ੍ਹਾਂ ਸਾਡੇ ਨਾਲ ਸੰਪਰਕ ਕੀਤਾ। ਕੇਸ ਨੂੰ ਸਮਝਣ ਤੇ ਹੱਲ ਕਰਨ ਦੀ ਡਿਊਟੀ ਮੇਰੀ ਤੇ ਨੀਰਜ ਦੀ ਲੱਗੀ। ਅਸੀਂ ਅਧਿਆਪਕਾ ਤੇ ਉਸ ਦੇ ਪਤੀ ਨੂੰ ਆਪਣੇ ਪਾਸ ਬੁਲਾਇਆ। ਦੋਹਾਂ ਨਾਲ ਗੱਲਬਾਤ ਕੀਤੀ। ਸਾਡੀ ਹਾਜ਼ਰੀ ਵਿੱਚ ਵੀ ਅਧਿਆਪਕਾ ਬੋਲ ਰਹੀ ਸੀ, 'ਮੈਂ ਪੰਮੀ ਦੀ ਰੂਹ ਹਾਂ, ਤੇ ਇਸ ਨੂੰ ਨਾਲ ਲੈ ਕੇ ਹੀ ਜਾਵਾਂਗੀ।' ਅਸੀਂ ਜਦ ਉਸ ਅਧਿਆਪਕਾ ਦੇ ਪਿਛੋਕੜ ਬਾਰੇ ਜਾਣਿਆ ਤਾਂ ਪਤਾ ਲੱਗਾ ਕਿ ਉਸ ਦਾ ਪੇਕਾ ਪਰਿਵਾਰ ਅੰਧਵਿਸ਼ਵਾਸੀ ਬਿਰਤੀ ਵਾਲਾ ਸੀ। ਉਸ ਦੇ ਮਨ ਵਿੱਚ ਜਨਮ ਤੋਂ ਹੀ ਭੂਤਾਂ-ਪ੍ਰੇਤਾਂ ਤੇ ਰੂਹਾਂ ਬਾਰੇ ਡਰ ਸੀ। ਉਨ੍ਹਾਂ ਦੇ ਮੁਹੱਲੇ ਵਿੱਚ ਪਿੱਪਲ ਦੇ ਦਰਖ਼ਤ ਬਾਰੇ ਲੋਕਾਂ ਦਾ ਮੰਨਣਾ ਸੀ ਕਿ ਇੱਥੇ ਭੂਤਾਂ ਦਾ ਬਸੇਰਾ ਹੈ। ਜਦ ਕੋਈ ਨਵ ਵਿਆਹੀ ਕੁੜੀ ਇਸ ਦਰਖ਼ਤ ਹੇਠ ਦੀ ਲੰਘੇ ਤਾਂ ਉਸ 'ਤੇ ਭੂਤ ਦਾ ਅਸਰ ਹੋ ਜਾਵੇਗਾ। ਇੰਦੂ ਵਿਆਹ ਉਪਰੰਤ ਉਸ ਦਰਖ਼ਤ ਹੇਠ ਤਾਂ ਨਹੀਂ ਲੰਘੀ ਪਰ ਉਸ ਦੇ ਮਨ ਤੇ ਇਸ ਗੱਲ ਦਾ ਡਰ ਜਰੂਰ ਸੀ। ਉਹ ਗਰਭਵਤੀ ਸੀ। ਉਸ ਦੇ ਮਨ ਵਿੱਚ ਇਹ ਡਰ ਵੀ ਘਰ ਕਰ ਗਿਆ ਸੀ ਕਿ ਜੇਕਰ ਉਸ ਨੇ ਲੜਕੀ ਨੂੰ ਜਨਮ ਦਿੱਤਾ ਤਾਂ ਉਸ ਨੂੰ ਸਹੁਰੇ ਪਰਿਵਾਰ ਵੱਲੋਂ ਸਾੜ ਦਿੱਤਾ ਜਾਵੇਗਾ। ਇਹ ਗੱਲਾਂ ਉਹ ਕਿਸੇ ਨਾਲ ਸਾਂਝੀਆਂ ਨਹੀਂ ਸੀ ਕਰਦੀ ਸਗੋਂ ਮਨ ਹੀ ਮਨ ਕੁਲਝਦੀ ਰਹਿੰਦੀ ਸੀ। ਆਪਣੇ ਸਕੂਲ ਵਿੱਚ ਵੀ ਉਹ ਸਾਥੀ ਅਧਿਆਪਕਾਵਾਂ ਨਾਲ ਨਹੀਂ ਸੀ ਖੁੱਲ੍ਹਦੀ, ਇਸੇ ਲਈ ਉਸ ਦੀ ਮਨੋ-ਉਲਝਣ ਦਿਨੋਂ ਦਿਨ ਵਧਦੀ ਗਈ ਤੇ ਇੱਕ ਦਿਨ ਉਸ ਵਿੱਚ ਬੋਲਣ ਵਾਲੀ ਰੂਹ ਦਾ ਰੂਪ ਧਾਰਨ ਕਰ ਗਈ। ਗਰਭਵਤੀ ਹੋਣ ਕਾਰਣ ਉਸ ਨੂੰ ਚੰਗੀ ਖੁਰਾਕ ਦੀ ਲੋੜ ਸੀ ਪ੍ਰੰਤੂ ਉਸ ਦਾ ਖ਼ਿਆਲ ਰੱਖਣ ਦੀ ਬਜਾਏ ਪਰਿਵਾਰ ਵੱਲੋਂ ਉਸ ਤੋਂ ਡਬਲ ਕੰਮ ਲਿਆ ਜਾਂਦਾ ਸੀ। ਉਹ ਸਕੂਲ ਪੜ੍ਹਾਉਣ ਵੀ ਜਾਂਦੀ ਸੀ ਤੇ ਘਰ ਆ ਕੇ ਟਿਊਸ਼ਨਾਂ ਵੀ ਕਰਦੀ ਸੀ। ਘਰ ਦੇ ਕੰਮ ਤੋਂ ਵੀ ਉਸ ਨਾਲ ਕਿਸੇ ਕਿਸਮ ਦੀ ਕੋਈ ਰਿਆਇਤ ਨਹੀਂ ਸੀ ਵਰਤੀ ਜਾਂਦੀ। ਕੰਮ ਵਿੱਚ ਕੋਈ ਛੋਟੀ-ਮੋਟੀ ਘਾਟ ਰਹਿਣ ਤੇ ਉਸ ਨੂੰ ਜੁਆਬ ਤਲਬੀ ਦਾ ਸਾਹਮਣਾ ਕਰਨਾ ਪੈਂਦਾ ਸੀ। ਇਸ ਹਾਲਤ ਵਿੱਚ ਉਹ ਆਪਣੇ ਆਪ ਨੂੰ ਇਕੱਲੀ ਤੇ ਬੇਬੱਸ ਮਹਿਸੂਸ ਕਰਦੀ ਸੀ।

ਅਸੀਂ ਉਸ ਨਾਲ ਲੰਬੀ ਬੈਠਕ ਕੀਤੀ ਤੇ ਸੰਮੋਹਕ ਨੀਂਦ ਰਾਹੀਂ ਉਸ ਨੂੰ ਸੁਝਾਅ ਦਿੱਤੇ। ਇਸ ਅਵਸਥਾ 'ਚ ਅਸੀਂ ਉਸ ਨੂੰ ਇਹ ਜਚਾਇਆ ਕਿ ਉਸ ਵਿੱਚ ਬੋਲਦੀ ਰੂਹ ਹੁਣ ਹਮੇਸ਼ਾ-ਹਮੇਸ਼ਾ ਲਈ ਉਸ ਨੂੰ ਛੱਡ ਕੇ ਚਲੀ ਗਈ ਹੈ। ਨੀਂਦ 'ਚੋਂ ਉੱਠਣ ਉਪਰੰਤ ਸਾਨੂੰ ਉਸ ਦੀ ਮਾਨਸਿਕ ਅਵਸਥਾ ਪਹਿਲਾਂ ਨਾਲੋਂ ਬਿਹਤਰ ਲੱਗੀ। ਫਿਰ ਅਸੀਂ ਉਸ ਦੇ ਪਤੀ ਨਾਲ ਵਿਸਥਾਰ ਨਾਲ ਗੱਲਬਾਤ ਕੀਤੀ ਤੇ ਉਸ ਹਾਲਤ ਵਿੱਚ ਇੱਕ ਪਤੀ ਦੀ ਜ਼ਿੰਮੇਵਾਰੀ ਤੇ ਸਹਿਯੋਗ ਨੂੰ ਵੀ ਚਰਚਾ ਦਾ ਵਿਸ਼ਾ ਬਣਾਇਆ। ਪਤੀ ਨੇ ਅੱਗੇ ਤੋਂ ਹਰ ਤਰ੍ਹਾਂ ਨਾਲ ਆਪਣੀ ਅਧਿਆਪਕ ਪਤਨੀ ਦਾ ਸਹਿਯੋਗ ਦੇਣ ਦਾ ਵਾਅਦਾ ਕੀਤਾ।

ਅਸੀਂ ਉਸ ਮਾਨਸਿਕ ਰੋਗੀ ਅਧਿਆਪਕਾ ਨੂੰ ਤਰਕਸ਼ੀਲ ਵਿਚਾਰਾਂ ਬਾਰੇ ਵੀ ਜਾਣਕਾਰੀ ਦਿੱਤੀ ਤੇ ਤਰਕਸ਼ੀਲ ਸਾਹਿਤ ਨਾਲ ਜੁੜਨ ਲਈ ਪ੍ਰੇਰਿਆ। ਜਾਣ ਵਕਤ ਉਹ ਪੂਰੀ ਸੰਤੁਸ਼ਟ ਸੀ। ਅੱਜ ਕੱਲ੍ਹ ਉਹ ਆਪਣੀ ਜ਼ਿੰਦਗੀ ਖੁਸ਼ੀ ਨਾਲ ਬਸਰ ਕਰ ਰਹੀ ਹੈ। 

93563-37796

ਮੈਂ ਤਰਕਸ਼ੀਲ ਕਿਵੇਂ ਬਣਿਆ

# ਮੇਰਾ ਸਫ਼ਰ



**ਬਲਵਿੰਦਰ ਬਰਨਾਲਾ**

ਕੋਈ ਸਫ਼ਰ ਆਪਣੇ ਆਪ ਹੀ ਸ਼ੁਰੂ ਨਹੀਂ ਹੋ ਜਾਂਦਾ। ਖਾਸ ਕਰ ਕਿਸੇ ਖਾਸ ਦਰਸ਼ਨ ਨਾਲ ਜੁੜਨ ਲਈ। ਨਾ ਹੀ ਮਨੁੱਖ ਦੀ ਮਾਨਸਿਕ ਉਸਾਰੀ ਲਈ ਕੋਈ ਦਿਨ ਨਿਸਚਤ ਕੀਤਾ ਜਾ ਸਕਦਾ ਹੈ। ਹਰ ਵਿਚਾਰ ਦੀ ਪ੍ਰਪੱਕਤਾ ਲਈ ਲਗਾਤਾਰ ਜੂਝਣਾ ਪੈਂਦਾ ਹੈ। ਮਾਂ-ਪਿਓ ਬੱਚੇ ਦੇ ਮੁੱਢਲੇ ਅਧਿਆਪਕ ਮੰਨਦੇ ਜਾਂਦੇ ਹਨ। ਜਨਮ ਤੋਂ ਬਾਅਦ, ਉਹ ਉਸ ਨੂੰ ਕਿਸ ਪਾਸੇ ਲਿਜਾਣਾ ਚਾਹੁੰਦੇ ਹਨ, ਲਿਜਾਣ ਵਿੱਚ ਕਾਫ਼ੀ ਹੱਦ ਸਫ਼ਲ ਵੀ ਹੋ ਜਾਂਦੇ ਹਨ, ਜੇ ਉਹ ਸੁਚੇਤ ਵਸ ਅਜਿਹਾ ਕਰਦੇ ਹਨ। ਦੂਸਰਾ, ਕਾਰਜ ਸਕੂਲ ਅਧਿਆਪਕ ਦਾ ਹੁੰਦਾ ਹੈ ਕਿ ਉਹ ਕਿਸ ਤਰ੍ਹਾਂ ਦੀ ਮਾਨਸਿਕਤਾ ਦਾ ਧਾਰਨੀ ਹੈ, ਉਸੇ ਕਿਸਮ ਦਾ ਕਲਾਸ ਦਾ ਮਾਹੌਲ ਪੈਦਾ ਕਰਨ ਦਾ ਯਤਨ ਕਰਦਾ ਅਤੇ ਬੱਚੇ ਦੀ ਢਲਾਈ ਉਹ ਆਮ ਨਾਲੋਂ ਹਟਕੇ ਕਰਨ ਦਾ ਯਤਨ ਕਰਦਾ ਹੈ। ਜੇ ਉਹ ਵਿਗਿਆਨਕ ਦ੍ਰਿਸ਼ਟੀਕੋਣ ਦਾ ਧਾਰਨੀ ਹੈ ਤਾਂ ਉਸ ਦੇ ਪੜ੍ਹੇ ਬੱਚੇ ਅਜਿਹੇ ਗੁਣ ਆਸਾਨੀ ਨਾਲ ਗ੍ਰਹਿਣ ਕਰਨਗੇ।

ਮੇਰੇ ਮਾਤਾ-ਪਿਤਾ ਅੱਖਰ ਵਿੱਦਿਆ ਤੋਂ ਜਾਣੂੰ ਨਹੀਂ ਸਨ। ਸੋ, ਪਾਠ ਪੂਜਾ ਉਹਨਾਂ ਅੰਦਰ ਉਵੇਂ ਨਹੀਂ ਪਾਏ ਗਏ ਜਿਵੇਂ ਅੱਧਪੜ੍ਹ ਕੰਠ ਕਰਕੇ ਸਰਬ-ਗਿਆਤਾ ਹੋਣ ਦਾ ਵਿਖਾਵਾ ਕਰਦਾ ਹੈ। ਉਹ ਸਧਾਰਨ ਕਿਸਮ ਦੇ ਸਨ ਅਤੇ ਉਹਨਾਂ ਦਾ ਗ਼ੈਬੀ ਸ਼ਕਤੀਆਂ ਵਿੱਚ ਓਨਾ ਵਿਸ਼ਵਾਸ ਸੀ ਜਿੰਨਾ ਕੁ ਅਲੱਗ-ਅਲੱਗ ਸਮਾਜਿਕ ਪ੍ਰਭਾਵਾਂ ਅਧੀਨ ਅਲੱਗ-ਅਲੱਗ ਸੋਚਣੀ ਦੇ ਧਾਰਨੀ ਮਨੁੱਖਾਂ 'ਚ ਹੁੰਦਾ ਹੈ। ਮਾਤਾ ਜੀ ਖੁੱਲ੍ਹੇ ਸੁਭਾਅ ਵਾਲੀ ਦਲੇਰ ਔਰਤ ਸੀ। ਸਾਧਾਰਨ ਰੂਪ ਵਿੱਚ ਉਸ ਦਾ ਸਾਧਾਂ ਸੰਤਾਂ ਵਿੱਚ ਵਿਸ਼ਵਾਸ ਰਿਹਾ, ਜੋ ਮਰਨ ਵੇਲੇ ਨਹੀਂ ਸੀ। ਇਸ ਪਿੱਛੇ ਇੱਕ ਕਾਰਣ ਇਹ ਵੀ ਸੀ ਕਿ ਮਾਂਗੇਵਾਲੀਏ ਸੰਤ ਦੇ ਨਾਮ ਨਾਲ ਮਸ਼ਹੂਰ ਸੰਤ ਉਤਰਦੇਵ ਦੀ ਰਿਹਾਇਸ਼ ਸਾਡੇ ਗੁਆਂਢ ਵਿੱਚ ਸੀ। ਇਸ ਦਾ ਸਾਡੇ ਘਰ ਆਮ ਆਉਣਾ ਜਾਣਾ ਸੀ ਅਤੇ ਉਹ ਦੁੱਧ ਵੀ ਸਾਡੇ ਘਰੋਂ 'ਮੁਲ' ਲੈ ਕੇ ਪੀਂਦਾ ਸੀ। ਬਚਪਨ ਵਿੱਚ ਮੇਰੇ ਉੱਪਰ ਵੀ ਇਸ ਸੰਤ ਦਾ ਕਾਫ਼ੀ ਅਸਰ ਰਿਹਾ। ਅਕਸਰ ਇਹ ਸੰਤ ਜਲੇਬੀਆਂ ਦੇ ਜੱਗ, ਥਾਂ-ਥਾਂ ਲਾਉਂਦਾ ਅਤੇ ਆਪਣੀ ਕਿਸਮ ਦੇ ਵਖਿਆਨ ਕਰਦਾ ਰਹਿੰਦਾ ਜਿੰਨ੍ਹਾਂ ਦਾ ਗੁਰਬਾਣੀ ਨਾਲ ਵੀ ਕੋਈ ਸਰੋਕਾਰ ਨਹੀਂ ਸੀ। ਸਾਡਾ ਸਾਰਾ ਪਰਿਵਾਰ ਇਹਨਾਂ ਦਾ ਸ਼ਰਧਾਲੂ ਸੀ। ਅਸੀਂ ਪੰਜ ਭੈਣ ਭਰਾ ਸੀ, ਸਭ ਤੋਂ ਵੱਡੀ ਭੈਣ ਸਿਲਾਈ ਅਧਿਆਪਕਾ ਸੀ। ਸਧਾਰਨ ਰੂਪ ਵਿੱਚ ਉਹ ਧਾਰਮਿਕ ਤਾਂ ਸੀ ਪਰੰਤੂ ਪਾਠ-ਪੂਜਾ ਨੂੰ ਉਸ ਨੇ ਕੋਈ ਬਹੁਤਾ ਮਹੱਤਵ ਨਹੀਂ ਦਿੱਤਾ। ਉਸ ਦਾ ਸੁਭਾਅ ਕੋਈ ਬਹੁਤਾ ਕਿੰਤੂ-ਪ੍ਰੰਤੂ ਕਰਨ ਵਾਲਾ ਵੀ ਨਹੀਂ ਸੀ। ਅੱਜ ਵੀ ਉਸ ਦੀ ਜੀਵਨ ਸ਼ੈਲੀ ਵਿੱਚ ਕੋਈ ਬਹੁਤਾ ਅੰਤਰ ਨਹੀਂ। ਉਸ ਦਾ ਵਿਆਹ ਇਸ ਸੰਤ ਦੇ 'ਬਚਨਾਂ' ਨੂੰ ਫੁੱਲ ਚੜ੍ਹਾਉਂਦਿਆਂ ਇੱਕ ਅਨਪੜ੍ਹ ਵਿਅਕਤੀ ਨਾਲ ਕਰ ਦਿੱਤਾ ਗਿਆ। ਮਾਤਾ ਜੀ ਨੇ ਪਰਿਵਾਰਕ ਦਬਾਅ ਅਧੀਨ ਅਜਿਹਾ ਕਰਨ ਵਿੱਚ ਸਹਿਮਤੀ ਤਾਂ ਦੇ ਦਿੱਤੀ ਪਰੰਤੂ ਉਹ ਕਦੇ ਵੀ ਇਸ ਰਿਸ਼ਤੇ ਨੂੰ ਮਨੋਂ ਪ੍ਰਵਾਨ ਨਾ ਕਰ ਸਕੀ। ਸੰਤ ਦੇ ਕੀਤੇ ਇਸ ਰਿਸ਼ਤੇ ਨੂੰ ਉਹਨਾਂ ਮਾਨਸਿਕ ਤੌਰ 'ਤੇ ਪ੍ਰਵਾਨ ਨਾ ਕੀਤਾ। ਸ਼ਾਇਦ ਇਹੀ ਵਜ੍ਹਾ ਹੋਵੇ ਕਿ ਉਸ ਅੰਦਰਲਾ ਤਰਕਸ਼ੀਲ ਮਨੁੱਖ ਕਦੇ ਕਦੇ ਅੰਗੜਾਈ ਲੈ ਹੀ ਜਾਂਦਾ। ਸਾਡੇ ਗੁਆਂਢ, ਜੰਡਾ ਵਾਲਾ ਰੋਡ ਬਰਨਾਲਾ ਵਿਖੇ ਮਾਤਾ ਦੁਰਗਾ ਦਾ ਬਹੁਤ ਹੀ ਪੁਰਾਣਾ ਮੰਦਰ ਹੈ, ਜਿੱਥੇ ਹਰ ਕੌਮ ਦੇ ਲੋਕ ਅਕਸਰ ਪਹਿਲਾਂ ਤੋਂ ਹੀ ਜਾਂਦੇ ਹਨ। ਮਾਤਾ ਜੀ ਅਕਸਰ ਅੱਠੋਂ ਦੀ ਕੜ੍ਹਾਹੀ ਕਰਿਆ ਕਰਦੇ ਸਨ। ਜਿਸ ਤਰ੍ਹਾਂ ਇਸ ਅਗਵਾੜ ਵਿੱਚ ਸਾਰੇ ਹੀ ਲੋਕ ਕਰਦੇ ਸਨ। ਮੈਂ ਮਾਤਾ ਜੀ ਨੂੰ ਸੁਆਲ ਪੁੱਛਿਆ ਕਿ ਉਹ ਇਸੇ ਦਿਨ ਹੀ ਕਿਉਂ ਕੜ੍ਹਾਹ ਬਣਾਉਂਦੇ ਹਨ ? ਬੱਸ ਉਹਨਾਂ ਦਾ ਸਧਾਰਨ ਜਿਹਾ ਉੱਤਰ ਸੀ ਕਿ ਇਸ ਬਹਾਨੇ ਤੁਸੀਂ ਕੜ੍ਹਾਹ ਖਾ ਲੈਂਦੇ ਹੋ। ਮੇਰਾ ਸੁਆਲ ਸੀ ਕਿ ਫਿਰ ਤਾਂ ਕਦੋਂ ਵੀ ਕੋਈ ਬਹਾਨਾ ਬਣਾ ਕੇ ਸਾਨੂੰ ਕੜਾਹ ਬਣਾ ਦਿਆ ਕਰੋ। ਫਿਰ ਇਸੇ ਦਿਨ ਹੀ ਕਿਉਂ ? ਉਹਨਾਂ ਫਿਰ ਅਜਿਹਾ ਨਹੀਂ ਕੀਤਾ। ਮੈਂ ਉਸ ਸਮੇਂ ਅੱਠਵੀਂ ਕਲਾਸ ਵਿੱਚ ਪੜ੍ਹਦਾ ਸੀ ਜਦ ਇੱਕ ਅਹਿਮ ਘਟਨਾ ਵਾਪਰੀ। ਆਲੇ-ਦੁਆਲੇ ਵਿੱਚ ਸਾਡੇ ਘਰ ਹੀ ਨਲਕਾ ਸੀ ਅਤੇ ਘਰ ਦੇ ਦੁਆਲੇ ਨਿੰਮਾਂ ਦੇ ਕਾਫ਼ੀ ਭਾਰੇ ਦਰੱਖ਼ਤ ਹੁੰਦੇ ਸਨ ਅਤੇ ਸਾਉਣ ਮਹੀਨੇ ਸਾਰੀਆਂ ਜਾਤਾਂ ਦੇ ਬੱਚੇ ਇੱਥੇ ਅਕਸਰ ਪੀਂਘਾਂ ਝੂਟਣ ਉਪਰੰਤ ਸਾਡੇ ਨਲਕੇ ਤੇ ਪਾਣੀ ਪੀਣ ਆ ਜਾਂਦੇ। ਇੱਕ ਦਿਨ ਬੇਬੇ ਨੇ ਉਹਨਾਂ ਨੂੰ ਡਾਂਟਦਿਆਂ ਕਿਹਾ ਕਿ ਉਹ ਇੱਥੇ ਪਾਣੀ ਨਾ ਪੀਣ। ਮੈਂ ਕਿਹਾ, ਬੇਬੇ ਇਸ ਨਾਲ ਕੀ ਹੋ

ਜਾਂਦਾ ਹੈ। ਉਹਨਾਂ ਦਾ ਉੱਤਰ ਸੀ ਕਿ ਨਲਕਾ 'ਭਠਿਆਰ' ਹੋ ਜਾਂਦਾ ਭਾਵ ਅਪਵਿੱਤਰ ਹੋ ਜਾਂਦਾ ਹੈ। ਨਲਕੇ ਦੇ ਹੇਠਾਂ ਬੱਠਲ (ਤਾਸਲਾ) ਵਿੱਚ ਪਏ ਪਾਣੀ ਵਿੱਚੋਂ ਮੈਂ ਬੁੱਕ ਭਰ ਕੇ ਪਾਣੀ ਪੀ ਲਿਆ ਅਤੇ ਮਾਤਾ ਜੀ ਨੂੰ ਕਿਹਾ, ਦੇਖੀਏ ਹੁਣ ਮੈਨੂੰ ਕੀ ਹੋ ਜਾਵੇਗਾ? ਬਾਅਦ ਵਿੱਚ ਉਹਨਾਂ ਕਿਸੇ ਬੱਚੇ ਨੂੰ ਪਾਣੀ ਪੀਣ ਤੋਂ ਨਹੀਂ ਰੋਕਿਆ। ਉਹ ਸਮੇਂ ਦੇ ਨਾਲ-ਨਾਲ ਬਦਲਣ ਦੀ ਸਮਰੱਥਾ ਰਖਦੇ ਸਨ। ਬਾਪੂ ਜੀ ਬਹੁਤ ਹੀ ਸਿੱਧੇ, ਸਾਊ, ਇਮਾਨਦਾਰ, ਦੂਸਰੇ ਦੇ ਕੰਮ ਆਉਣ ਵਾਲੇ, ਤਕੜੇ ਸਰੀਰਕ ਜੁਸੇ ਵਾਲੇ ਅਤੇ ਸਧਾਰਨ ਕਿਸਾਨ ਸਨ ਪਰ ਉਹਨਾਂ ਦੀ ਇਮਾਨਦਾਰੀ ਅਤੇ ਦੂਸਰੇ ਦੇ ਕੰਮ ਆਉਣ ਦੀ ਪ੍ਰਵਿਰਤੀ ਮੈਂ ਉਹਨਾਂ ਤੋਂ ਹੀ ਸਿੱਖੀ।

ਮੈਂ ਪੜ੍ਹਨ ਵਿੱਚ ਮੁੱਢ ਤੋਂ ਹੀ ਬਹੁਤ ਰੁਚੀ ਰਖਦਾ ਸੀ ਅਤੇ ਹੁਸ਼ਿਆਰ ਵਿਦਿਆਰਥੀਆਂ ਦੀ ਲਿਸਟ ਵਿੱਚ ਹੀ ਰਿਹਾ। ਸਕੂਲੋਂ ਪੜ੍ਹ ਕੇ ਆਉਣ ਬਾਅਦ ਦੁਰਗਾ ਦੇ ਮੰਦਰ ਚਲਿਆ ਜਾਂਦਾ। ਇਸ ਦਾ ਕਾਰਨ ਕੋਈ ਮੰਨਤ ਜਾਂ ਪੂਜਾ ਨਹੀਂ ਸੀ। ਮੈਂ, ਹਿੰਦੂ ਦੇਵੀ ਦੇਵਤਿਆਂ ਦੀਆਂ ਪੱਥਰ ਦੀਆਂ ਮੂਰਤੀਆਂ ਨੂੰ ਲੋਕਾਂ ਨੂੰ ਪੂਜਦੇ ਦੇਖਦਾ ਅਤੇ ਮਨ ਵਿੱਚ ਖਿਆਲ ਵੀ ਆਉਣੇ ਕਿ ਬਾਬੇ ਨਾਨਕ ਦੇ ਅੱਠਵੀਂ ਜਮਾਤ ਵਿੱਚ ਪੜ੍ਹੇ ਲੇਖ ਵਿੱਚ ਤਾਂ ਮੂਰਤੀ ਪੂਜਾ ਦਾ ਖੰਡਨ ਕੀਤਾ ਗਿਆ। ਫਿਰ ਸਿੱਖ ਲੋਕ ਕਿਉਂ ਅਜਿਹਾ ਕਰਦੇ ਹਨ। ਮੇਰੇ 'ਤੇ ਵੀ ਥੋੜ੍ਹਾ ਬਹੁਤ ਮੂਰਤੀ ਪੂਜਾ ਦਾ ਪ੍ਰਭਾਵ ਸੀ, ਭਾਵੇਂ ਮੰਦਰ ਵਿੱਚ ਕਦੇ ਅਜਿਹਾ ਨਹੀਂ ਕੀਤਾ ਸੀ। ਇੱਕ ਦੀਵਾਲੀ ਦੀ ਰਾਤ ਜਿਵੇਂ ਲੋਕ ਦੇਵਤਿਆਂ ਦੀ ਪੂਜਾ ਕਰਦੇ ਹਨ ਅਤੇ ਬਹੁਤ ਸਾਰੇ ਸਿੱਖ ਧਰਮ ਨੂੰ ਮੰਨਣ ਵਾਲੇ ਸਿੱਖ ਗੁਰੂਆਂ ਦੀਆਂ ਮੂਰਤੀਆਂ ਦੀ ਧੂਪ-ਬੱਤੀਆਂ ਲਾ ਕੇ ਪੂਜਾ ਕਰਦੇ ਹਨ, ਮੈਂ ਵੀ ਬਾਬੇ ਨਾਨਕ ਦੀ ਇੱਕ ਆਲੇ (ਕੰਧ ਵਿੱਚ ਰੱਖੇ ਮਘੋਰੇ) ਵਿੱਚ ਰੱਖੀ ਮੂਰਤੀ ਅੱਗੇ ਮੋਮਬੱਤੀਆਂ ਲਾ ਕੇ ਉਸ ਨੂੰ ਮੱਥਾ ਟੇਕਿਆ ਪਰ ਮੇਰੇ ਥੋੜ੍ਹਾ ਜਿਹਾ ਪਾਸੇ ਹੋਣ ਤੋਂ ਬਾਅਦ ਇਸ ਮੂਰਤੀ ਨੂੰ ਅੱਗ ਲੱਗ ਗਈ ਅਤੇ ਮੇਰੇ ਆਉਣ ਤੱਕ ਅੱਧੇ ਫਰੇਮ ਸਮੇਤ ਮੂਰਤੀ ਜਲ ਚੁੱਕੀ ਸੀ। ਮੇਰੇ ਮਨ 'ਚ ਖਿਆਲ ਆਇਆ ਕਿ ਮੈਂ ਬਾਬੇ ਨਾਨਕ ਦੀਆਂ ਸਿੱਖਿਆਵਾਂ ਦੀ ਅਵੱਗਿਆ ਕੀਤੀ ਹੈ, ਇਸ ਕਾਰਨ ਅਜਿਹਾ ਹੋਇਆ। ਫਿਰ ਕਦੇ ਮੂਰਤੀ ਪੂਜਾ ਨਹੀਂ ਕੀਤੀ।

ਸਾਡੇ ਘਰ ਦੇ ਨਜ਼ਦੀਕ ਹੀ ਇੱਕ ਆਦਮੀ ਬਾਬੇ ਵਡਭਾਗ ਦੀ ਚੌਂਕੀ ਲਾਇਆ ਕਰਦਾ ਸੀ। ਮੇਰੇ ਮਾਮੇ ਦੀ ਕੁੜੀ ਨੂੰ 'ਕਸਰ' ਹੋ ਗਈ ਸੀ। ਦੱਸ ਪੈਣ ਕਾਰਨ ਉਹ ਕੁੜੀ ਦੀ ਕਸਰ ਕਢਾਉਣ ਲਈ ਸਾਡੇ ਪਾਸ ਲੈ ਆਏ ਅਤੇ ਬੇਬੇ ਨੂੰ ਨਾਲ ਵੀਰਵਾਰ ਨੂੰ ਰਾਤ ਸਮੇਂ ਲੱਗੀ ਚੌਂਕੀ 'ਤੇ ਲੈ ਗਏ। ਮੈਂ ਉਸ ਸਮੇਂ 12ਵੀਂ ਜਮਾਤ ਵਿੱਚ ਪੜ੍ਹਦਾ ਸੀ। ਮੈਂ ਵੀ ਇਹ ਸਾਰਾ ਕੌਤਕ (ਹੁਣ ਪਾਖੰਡ) ਦੇਖਣ ਲਈ ਨਾਲ ਗਿਆ। ਨਗਰ ਕੌਂਸਲ ਵਿੱਚ ਕੰਮ ਕਰਦਾ ਇੱਕ ਸੇਵਾਦਾਰ ਆ 'ਗੱਦੀ' 'ਤੇ ਬਿਰਾਜਿਆ ਤੇ ਕੁਝ ਮਿੰਟਾਂ ਬਾਅਦ ਉਹ ਪੋਜ਼ ਬਣਾਉਣ ਲੱਗਿਆ। ਸਾਰੇ ਸਰੀਰ ਨੂੰ ਤਣਨ ਤੋਂ ਬਾਅਦ ਉਸ ਨੇ ਦੰਦ ਕਰੀਚਣੇ ਸ਼ੁਰੂ ਕਰ ਦਿੱਤੇ। ਸਾਰੇ ਚੁੱਪ ਛਾ ਗਈ। ਮੰਨਦੇ ਸਨ ਕਿ ਭੈਰੋਂ ਵਿੱਚ ਭੂਤਾਂ ਫੜਨ ਦੀ 'ਸ਼ਕਤੀ' ਹੈ। ਫਿਰ ਹੋ ਗਿਆ ਸਾਰਾ ਨਾਟਕ ਸ਼ੁਰੂ। ਮਾਮੇ ਦੀ ਕੁੜੀ ਦੀ ਵਾਰੀ ਆ ਗਈ। ਢੋਲਕੀਆਂ ਦੀ ਅਵਾਜ਼ 'ਤੇ ਉਹ 'ਖੇਡਣ' ਤੇ ਬੋਲਣ ਲੱਗੀ, 'ਮੈਂ ਬਾਰਾ ਸਿੰਘ ਬੋਲਦਾ ਹਾਂ। ਮੇਰੀ ਬਾਂਹ ਕੁਤਰੇ ਵਾਲੀ ਮੁਸ਼ੀਨ ਵਿੱਚ ਵੱਢੀ ਗਈ ਸੀ। ਧੂਰੀ ਦੇ ਇੱਕ ਹਸਪਤਾਲ ਤੱਕ ਲਿਜਾਂਦਿਆਂ ਮੇਰਾ ਸਾਰਾ ਖ਼ੂਨ ਨਿਕਲਣ ਨਾਲ ਮੇਰੀ ਮੌਤ ਹੋ ਗਈ ਸੀ। ਇਹ ਕੁੜੀ ਮੈਨੂੰ ਬਹੁਤ ਚੰਗੀ ਲਗਦੀ ਹੈ, ਮੈਂ ਇਸ ਨੂੰ ਲੈਣ ਆਇਆ ਹਾਂ ਤੇ ਲੈ ਕੇ ਹੀ ਜਾਵਾਂਗਾ।' ਕੁੜੀ ਹਾਲੋ ਬੇਹਾਲ ਹੋਈ ਵੀ 'ਖੇਡ' ਰਹੀ ਸੀ। ਅਖੌਤੀ ਭੈਰੋਂ ਨੇ ਕੁੜੀ ਦੇ ਵਾਲ ਫੜੇ ਅਤੇ ਵਾਲਾਂ ਸਮੇਤ ਖਿਚਦਿਆਂ ਸਿਰ ਘੁੰਮਾਉਣ ਲੱਗਾ। ਇਹ ਵੇਖ ਕੇ ਮੈਂ ਕਾਫ਼ੀ ਡਰ ਗਿਆ। ਸਾਡੇ ਮੁਹੱਲੇ ਦੇ ਸਾਰੇ ਲੋਕ ਇਸ 'ਬਾਬੇ' ਦੀ ਚੌਂਕੀ ਭਰਿਆ ਕਰਦੇ ਸਨ। ਇਸ ਭੰਨੀ ਮਾਨਸਿਕਤਾ ਵਾਲੇ ਮਹੌਲ ਵਿੱਚ ਮੈਂ ਕਿਵੇਂ ਬਚ ਸਕਦਾ ਸੀ? ਡਰ ਦੇ ਮਾਰੇ ਮੈਂ ਵੀ ਪਾਠ ਕਰਨ ਲੱਗ ਪਿਆ। ਦਾੜ੍ਹੀ, ਅਜੇ ਲੂੰਅ ਹੀ ਫੁੱਟੇ ਸਨ ਕਿ ਮੈਂ ਉਸ ਨੂੰ ਨਾ ਕੱਟਣ ਦਾ ਅਹਿਦ ਕਰਕੇ ਰੱਖ ਲਈ। ਸਵੇਰੇ ਉੱਠ ਕੇ ਪਾਠ ਕਰਨਾ ਅਤੇ ਫਿਰ ਪੜ੍ਹਨ ਬੈਠ ਜਾਣਾ ਇਹ ਮੇਰਾ ਰੋਜ਼ਨਾਮਚਾ ਸੀ। ਇਸੇ ਸਮੇਂ ਪ੍ਰਿਥੀਪਾਲ ਰੰਧਾਵਾ ਦੀ ਅਗਵਾਈ ਅਧੀਨ ਬੱਸ ਕਿਰਾਏ ਸਬੰਧੀ ਵਿਦਿਆਰਥੀ ਘੋਲ ਕਾਫ਼ੀ ਮਘ ਗਿਆ ਸੀ। ਮੈਂ ਇਸ ਦਾ ਪ੍ਰਭਾਵ ਕਬੂਲਦਿਆਂ ਇਸ ਲਹਿਰ ਵਿੱਚ ਸ਼ਾਮਲ ਹੋ ਗਿਆ। ਪੰਜਾਬ ਸਟੂਡੈਂਟਸ ਯੂਨੀਅਨ ਦੀ ਅਗਵਾਈ ਵਿੱਚ ਚੱਲੇ ਇਸ ਘੋਲ ਦਾ ਪੂਰਨ ਅੰਗ ਬਣ ਗਿਆ। ਮੈਨੂੰ ਹੋਰ ਵਿਦਿਆਰਥੀਆਂ ਸਮੇਤ ਫੜ ਕੇ ਸੰਗਰੂਰ ਜੇਲ੍ਹ ਭੇਜ ਦਿੱਤਾ ਗਿਆ। ਸੰਤ ਰਾਮ ਉਦਾਸੀ ਦੀ ਕਵਿਤਾ ਉਹਨਾਂ ਦਿਨਾਂ ਅੰਦਰ ਵਿਦਿਆਰਥੀਆਂ ਉੱਪਰ ਗਹਿਰੀ ਛਾਪ ਲਾ ਰਹੀ ਸੀ। ਭਾਵੇਂ ਮੈਨੂੰ ਉਸ ਸਮੇਂ ਇਨਕਲਾਬ ਦੇ ਅਰਥਾਂ ਦਾ ਉਵੇਂ ਨਹੀਂ ਸੀ ਪਤਾ ਪਰ ਇਸ ਕਵਿਤਾ ਦੇ ਪ੍ਰਭਾਵ ਅਧੀਨ ਜਰੂਰ ਸਮਝ ਪਈ ਕਿ ਲੁੱਟ ਕਰਨ ਵਾਲਾ ਵੀ ਇੱਕ ਵਰਗ ਹੈ। ਇਸ ਵਰਗ ਵਿੱਚ, ਸਰਮਾਏਦਾਰੀ ਨਾਲ ਜੁੜੇ ਰਾਜਨੀਤਿਕ ਲੋਕ ਅਤੇ ਅਖੌਤੀ ਧਾਰਮਿਕ ਲੋਕ ਅਤੇ 'ਬਾਬੇ' (ਅਖੌਤੀ ਸਿਆਣੇ) ਵੀ ਹਨ। ਜੇਲ੍ਹ ਅੰਦਰ ਨਕਸਲਬਾੜੀ ਲਹਿਰ ਨਾਲ ਜੁੜੇ ਲੋਕ ਵੀ ਸਨ ਜਿੰਨ੍ਹਾਂ ਨੂੰ ਬਹੁਤ ਸਾਰੇ ਝੂਠੇ ਕੇਸਾਂ ਅਧੀਨ ਬੰਦ ਕੀਤਾ ਹੋਇਆ ਸੀ।

ਉਨ੍ਹਾਂ ਦੇ ਪ੍ਰਭਾਵ ਅਧੀਨ ਰਾਜਨੀਤੀ ਦੀ ਸਮਝ ਪੈਣ ਲੱਗੀ। ਮਨ ਦੁਚਿਤੀ ਦਾ ਸ਼ਿਕਾਰ ਹੋ ਗਿਆ। ਪੜ੍ਹਿਆ ਸੀ ਕਿ ਧਰਮ ਅਫ਼ੀਮ ਵਰਗਾ ਹੈ, ਪਰ ਅਜੇ ਇਹ ਸਮਝ ਨਹੀਂ ਸੀ ਕਿ ਕਿਵੇਂ ਹੈ? ਜੇਲ੍ਹ 'ਚੋਂ ਜਮਾਨਤ 'ਤੇ ਰਿਹਾਅ ਹੋ ਕੇ ਕੇਸ ਦੀਆਂ ਤਰੀਕਾਂ ਭੁਗਤੀਆਂ ਤੇ ਨਾਲ ਹੀ ਮੁਸ਼ਕਲ ਨਾਲ ਇਨਕਲਾਬੀ ਸਾਹਿਤ ਪ੍ਰਾਪਤ ਕਰਕੇ ਪੜ੍ਹਿਆ ਜਿਸ ਨਾਲ ਮਨ ਦੀ ਤ੍ਰਿਪਤੀ ਨਾ ਹੋਈ ਪਰ ਇਸ ਨਾਲ ਜ਼ਿੰਦਗੀ ਵਿੱਚ ਬਦਲਾਅ ਆ ਗਿਆ। ਮੈਂ ਹਰ ਵਿਚਾਰ ਨੂੰ ਘੋਖਣ ਲੱਗਿਆ।

ਗਰੇਜੂਏਸ਼ਨ ਕਰਨ ਉਪਰੰਤ ਮੈਂ ਕਰਨਾਟਕ ਸਟੇਟ ਵਿੱਚ ਸ੍ਰੀ ਸਤਿਆ ਸਾਈ ਕਾਲਜ ਆਫ਼ ਫਿਜ਼ੀਕਲ ਐਜੂਕੇਸ਼ਨ ਵਿੱਚ ਦਾਖਲਾ ਲਿਆ। ਕੋਰਸ ਦੌਰਾਨ ਸਾਡਾ ਇੱਕ 15 ਰੋਜ਼ਾ ਕੈਂਪ ਸਤਿਆ ਸਾਈਂ ਬਾਬਾ ਦੇ ਜਨਮ ਸਥਾਨ ਪੁਟਪਰਥੀ (ਆਂਧਾਰਾ ਪ੍ਰਦੇਸ਼) ਲੱਗਾ। ਮਾਰਚ ਦੇ ਮਹੀਨੇ ਇੱਥੇ ਸਿਰੜੀ ਸਾਈਂ ਦਾ ਕੋਈ ਵਿਸ਼ੇਸ਼ ਦਿਨ ਮਨਾਇਆ ਜਾਂਦਾ ਹੈ ਜਿਸ ਦਿਨ ਹਜ਼ਾਰਾਂ ਸ਼ਰਧਾਲੂ ਇੱਥੇ ਪਹੁੰਚਦੇ ਹਨ। ਸਾਈਂ ਬਾਬਾ, (ਜੋ ਹੁਣ ਨਹੀਂ ਰਿਹਾ) ਵੱਲੋਂ ਇਸ ਦਿਨ ਭਾਰੀ 'ਚਮਤਕਾਰ' (ਅਸਲ 'ਚ ਸਧਾਰਨ ਟ੍ਰਿਕ) ਦਿਖਾਏ ਜਾਂਦੇ ਸਨ। ਸਾਈਂ ਬਾਬੇ ਨੇ ਹੱਥਾਂ ਵਿੱਚੋਂ ਭਬੂਤੀ ਕੱਢੀ ਤੇ ਇੱਕ ਛੋਟੀ ਜਿਹੀ ਗਾਗਰ ਵਿੱਚ ਹੱਥ ਫੇਰਕੇ ਰਾਖ ਦੇ ਢੇਰ ਲਾ ਦਿੱਤੇ ਗਏ। ਫਿਰ ਉਸ ਨੇ ਮੂੰਹ ਵਿੱਚੋਂ ਲੋਹੇ ਦੇ ਗੋਲੇ ਕੱਢੇ। ਉਸ ਸਮੇਂ ਮੈਨੂੰ ਇਹ ਪਤਾ ਲੱਗ ਗਿਆ  ਸੀ ਕਿ ਇਹ 'ਕੌਤਕ' ਸਧਾਰਨ ਆਦਮੀ ਵੀ ਕਰ ਸਕਦਾ ਹੈ। ਪੂਰਨਮਾ ਹਾਲ ਵਿੱਚ ਲੋਕਾਂ ਦਾ ਭਾਰੀ ਇਕੱਠ ਬਾਬੇ ਦੇ ਇਨ੍ਹਾਂ ਕੌਤਕਾਂ ਨੂੰ ਮੂੰਹ 'ਚ ਉਂਗਲਾਂ ਪਾਈ ਹੈਰਾਨੀ ਨਾਲ ਵੇਖ ਰਿਹਾ ਸੀ। ਸਾਡਾ ਪ੍ਰਿੰਸੀਪਲ ਬਾਬੇ ਦਾ ਕੱਟੜ ਸ਼ਰਧਾਲੂ ਸੀ। ਅਸੀਂ, ਮੇਰੀ ਭੈਣ ਸਿਕੰਦਰ ਅਤੇ ਚਾਚੇ ਦੇ ਲੜਕੇ ਨੇ ਉੱਥੋਂ ਨਿਕਲਣ ਦੀ ਸਕੀਮ ਬਣਾ ਲਈ ਕਿਉਂਕਿ ਕੈਂਪ ਤੋਂ ਬਾਅਦ ਕਾਲਜ ਵਿੱਚ ਮਹੀਨੇ ਦੀਆਂ ਛੁੱਟੀਆਂ ਸਨ। ਸਾਨੂੰ ਘਰ ਆਉਣ ਦੀ ਕਾਹਲੀ ਸੀ। ਸਾਡੀ ਵੱਖਰੀ ਦਿੱਖ ਕਾਰਣ ਲੋਕਾਂ 'ਚੋਂ ਗੁਜ਼ਰ ਰਹੇ ਬਾਬੇ ਨੇ ਸਾਡੇ ਵੱਲ ਖਾਸ ਧਿਆਨ ਦਿੱਤਾ। ਅਸੀਂ ਬਾਬੇ ਨੂੰ ਆਖਿਆ ਕਿ ਸਾਡੇ ਮਾਤਾ ਜੀ ਸਖ਼ਤ ਬੀਮਾਰ ਹਨ, ਅਸੀਂ ਪੰਜਾਬ ਜਾਣਾ ਚਾਹੁੰਦੇ ਹਾਂ। ਬਾਬੇ ਨੇ ਹੁਕਮ ਦੇ ਦਿਤਾ ਕਿ ਇਹਨਾਂ ਨੂੰ ਭਬੂਤੀ ਦੇ ਕੇ ਜਾਣ ਦੀ ਆਗਿਆ ਦੇ ਦਿੱਤੀ ਜਾਵੇ। ਭਬੂਤੀ ਦੀਆਂ ਪੁੜੀਆਂ ਸਾਡੇ ਨਾਲ ਕਈ ਹੋਰਾਂ ਨੇ ਵੀ ਲੈ ਲਈਆਂ ਅਤੇ ਪ੍ਰਿੰਸੀਪਲ ਕੋਲ ਚਲੇ ਗਏ। ਉਸ ਕੋਲ ਪਹਿਲਾਂ ਹੀ ਸੰਦੇਸ਼ ਪਹੁੰਚ ਚੁੱਕਾ ਸੀ। ਉਹ ਇਸ ਗੱਲੋਂ ਖੁਸ਼ ਕਿ ਬਾਬਾ ਸਾਨੂੰ ਰੁਕ ਕੇ ਦਰਸ਼ਨ ਦੇ ਕੇ ਜਾਣ ਦੀ ਆਗਿਆ ਦੇ ਕੇ ਗਿਆ ਹੈ। ਅਸੀਂ ਅੰਦਰੋਂ ਡਰਦੇ ਸਾਂ ਕਿ ਕਿਤੇ ਸਾਡਾ ਝੂਠ ਫੜਿਆ ਨਾ ਜਾਵੇ। ਵਾਪਸੀ 'ਤੇ ਰੇਲ ਵਿੱਚ ਬੈਠੇ ਅਸੀਂ ਸੋਚਦੇ ਰਹੇ ਕਿ ਬਾਬੇ ਬਾਰੇ ਤਾਂ ਚਮਤਕਾਰੀ ਹੋਣ ਦੀਆਂ ਕਿੰਨੀਆਂ ਗੱਲਾਂ ਹੁੰਦੀਆਂ ਹਨ, ਪਰ ਉਸ ਨੂੰ ਇਹ ਕਿਉਂ ਪਤਾ ਲੱਗਿਆ ਕਿ ਅਸੀਂ ਝੂਠ ਬੋਲਿਆ ਹੈ?

ਡੀ.ਪੀ.ਐੱਡ ਕਰਨ ਉਪਰੰਤ ਮੈਂ ਬੰਗਲੌਰ ਯੂਨੀਵਰਸਿਟੀ ਵਿੱਚ ਐੱਮ.ਪੀ.ਐਡ 'ਚ ਦਾਖਲਾ ਲੈ ਲਿਆ, ਜਿੱਥੇ ਮੇਰਾ ਤਰਕਸ਼ੀਲ ਸੋਚ ਅਪਨਾਉਣ ਦਾ ਅਸਲ ਅਮਲ ਸ਼ੁਰੂ ਹੋਇਆ। ਯੂਨੀਵਰਸਿਟੀ ਬਹੁਤ ਹੀ ਸੁੰਦਰ ਅਤੇ ਨੀਮ ਪਹਾੜੀ ਥਾਂ 'ਤੇ ਸਥਾਪਤ ਹੈ। ਉਸ ਸਾਈਂ ਬਾਬੇ ਬਾਰੇ ਕਾਫ਼ੀ ਚਰਚਾ ਸੁਨਣ ਨੂੰ ਮਿਲੀ। ਉਸ ਯੂਨੀਵਰਸਿਟੀ ਦੇ ਸਾਬਕਾ ਵਾਈਸ ਚਾਂਸਲਰ ਨਰਸਿਮ੍ਹਾ ਰਾਓ ਨੇ ਬਾਬੇ ਦੇ ਚਮਤਕਾਰਾਂ ਨੂੰ ਚੁਣੌਤੀ ਦਿੱਤੀ ਅਤੇ ਬਾਬੇ ਦੇ ਢੌਂਗ ਦਾ ਪਰਦਾਫਾਸ਼ ਕੀਤਾ। ਇਸ ਦਾ ਕਾਫ਼ੀ ਅਸਰ ਪਿਆ, ਇਹ ਸਾਲ 1979 ਦੀ ਗੱਲ ਹੈ। ਮੈਂ ਅਤੇ ਮੇਰਾ ਕਸ਼ਮੀਰੀ ਰੂਮਮੇਟ ਅਤੇ ਕਲਾਸ ਦਾ ਸਾਥੀ ਵਿਜੇ ਕੁਮਾਰ ਰਾਜਦਾਨ ਇੱਕ ਚੱਟਾਨ 'ਤੇ ਰੋਜ਼ ਆ ਕੇ ਬੈਠਿਆ ਕਰਦੇ ਸੀ। ਇੱਕ ਦਿਨ ਕੁਝ ਲੋਕ ਆਏ, ਉਹਨਾਂ ਯੂਨੀਵਰਸਿਟੀ ਦੀ ਇਸ ਛੋਟੀ ਚੱਟਾਨ ਨੂੰ ਕੱਟ-ਕੱਟ ਕੇ ਕਿਸੇ ਲੋਕਲ ਦੇਵਤੇ ਦੀ ਸ਼ਕਲ ਦੇ ਦਿੱਤੀ ਅਤੇ ਫਿਰ ਦੂਸਰੇ ਦਿਨ ਭਾਰੀ ਰਹੁ-ਰੀਤਾਂ ਨਾਲ ਇਸ ਦੀ ਮਾਨਤਾ ਸ਼ੁਰੂ ਕਰ ਦਿੱਤੀ। ਮੈਂ ਹੈਰਾਨ ਸੀ ਕਿ ਹੁਣ ਅਜਿਹਾ ਇੱਥੇ ਕੀ ਹੋ ਗਿਆ ਕਿ ਇਹੋ ਪੱਥਰ ਦੇਵਤਾ ਬਣ ਗਿਆ?

1980 ਵਿੱਚ ਮੈਂ ਸਰਕਾਰੀ ਅਧਿਆਪਕ ਦੇ ਤੌਰ 'ਤੇ ਫਰਵਾਹੀ (ਬਰਨਾਲਾ) ਵਿਖੇ ਆ ਲੱਗਿਆ। ਉਸ ਸਮੇਂ ਤੱਕ ਕਾਫ਼ੀ ਬਦਲ ਗਿਆ ਸੀ ਅਤੇ ਆ ਕੇ ਅਗਾਂਹਵਧੂ ਟੀਚਰ ਜੱਥੇਬੰਦੀ ਦਾ ਮੈਂਬਰ ਬਣ ਗਿਆ। 1983 ਵਿੱਚ ਕਿਤਾਬ 'ਬੀ ਗੌਨ ਗੌਡ ਮੈਨ' ਹੁਣ ਪੰਜਾਬੀ ਅਨੁਵਾਦ, 'ਤੇ ਪੁਰਸ਼ ਹਾਰ ਗਏ' ਪੜ੍ਹੀ। 1984 ਵਿੱਚ ਇਸ ਦਾ ਪਹਿਲਾ ਪੰਜਾਬੀ ਅਨੁਵਾਦ ਹੋਇਆ। ਇਸ ਦੀ ਛਪਾਈ ਲਈ ਦਿੱਤੀ ਸਹਾਇਤਾ ਵਾਲੇ ਚਾਰ ਵਿਅਕਤੀਆਂ ਵਿੱਚ ਮੈਂ ਵੀ ਸ਼ਾਮਿਲ ਸੀ। ਕਿਤਾਬ ਹੱਥੋਂ ਹੱਥੀਂ ਵਿਕੀ, ਖਾਸ ਕਰਕੇ ਅਧਿਆਪਕ ਵਰਗ 'ਚ। ਇਸੇ ਸਾਲ ਸੁਸਾਇਟੀ ਦੀ ਸਥਾਪਨਾ ਹੋਈ ਅਤੇ ਮੈਂ ਇਸ ਦੀ ਪਹਿਲੀ ਬਰਨਾਲਾ ਇਕਾਈ ਦਾ ਮੈਂਬਰ ਬਣਿਆ। ਮੇਰਾ ਤਰਕਸ਼ੀਲ ਸਫ਼ਰ ਸ਼ੁਰੂ ਹੋ ਗਿਆ ਅਤੇ ਮੈਨੂੰ ਸੁਸਾਇਟੀ ਦੇ ਲੱਗਭਗ ਸਾਰੇ ਉੱਚ ਅਹੁਦਿਆਂ, ਸਮੇਤ ਸੰਪਾਦਕ ਤਰਕਸ਼ੀਲ ਬਣਨ ਦਾ ਮਾਣ ਹਾਸਲ ਹੋਇਆ।

❑❑ **ਜਥੇਬੰਦਕ ਮੁਖੀ,**
**ਤਰਕਸ਼ੀਲ ਸੁਸਾਇਟੀ, ਪੰਜਾਬ।**
**97800-96400**

# ਤਰਕਸ਼ੀਲਤਾ ਦਾ ਪੰਧ



**ਅਮਰਜੀਤ ਬਾਈ**

ਮੇਰੇ ਜੀਵਨ 'ਚ ਤਰਕਸ਼ੀਲਤਾ ਦਾ ਪੰਧ ਕਸ਼ਟ ਤੇ ਸੰਘਰਸ਼ ਭਰਿਆ ਹੈ। 1955 ਦਾ ਸਾਲ ਸੀ, ਜਦ ਮੈਂ ਦੂਸਰੀ ਜਮਾਤ ਵਿੱਚ ਪੜ੍ਹਦਾ ਸਾਂ। ਮੇਰੇ ਪਿਤਾ ਜੀ ਕਾਲੇ ਪੀਲੀਏ ਦੇ ਮਰੀਜ਼ ਸਨ ਤੇ ਘਰ ਦੀ ਹਾਲਤ ਬਹੁਤ ਮੰਦੀ। ਪਿਤਾ ਜੀ ਦੇ ਇਲਾਜ ਲਈ ਪਰਿਵਾਰ ਸਾਧਾ-ਸੰਤਾਂ ਤੇ ਡੇਰਿਆਂ ਦੇ ਦੇਸੀ ਇਲਾਜ ਉੱਪਰ ਹੀ ਨਿਰਭਰ ਸੀ। ਇਸੇ ਸਾਲ ਪਿਤਾ ਜੀ ਦੀ ਮੌਤ ਹੋ ਗਈ। ਪਿੰਡ 'ਚ ਇਹ ਚਰਚਾ ਚੱਲੀ ਕਿ ਉਨ੍ਹਾਂ ਆਪਣੀ ਮੌਤ ਦਾ ਸਮਾਂ ਪਹਿਲਾਂ ਹੀ ਦੱਸ ਦਿੱਤਾ ਸੀ। ਘਰ ਦਾ ਚੁੱਲ੍ਹਾ ਬਲਦਾ ਰੱਖਣ ਲਈ ਘਰਦਿਆਂ ਮੈਨੂੰ ਪੜ੍ਹਨੋਂ ਹਟਾ ਲਿਆ ਤੇ ਮੈਂ ਬਾਲ ਮਜ਼ਦੂਰੀ ਕਰਨ ਲਈ ਮਜਬੂਰ ਹੋਇਆ।

ਮੇਰੇ ਅਧਿਆਪਕਾਂ ਦੀ ਅਗਾਂਹਵਧੂ ਸੋਚ ਸਦਕਾ ਮੈਨੂੰ ਮੁੜ ਪੜ੍ਹਨੇ ਪਾਇਆ ਗਿਆ। ਮੈਨੂੰ ਯਾਦ ਹੈ ਕਿ ਮੇਰੇ ਨਾਨਾ ਜੀ ਨਾਮਧਾਰੀ ਲਹਿਰ ਨਾਲ ਨੇੜਿਓਂ ਜੁੜੇ ਸਨ। ਉਹ ਅਕਸਰ ਸਾਡੇ ਘਰ ਆਇਆ ਕਰਦੇ ਸਨ। ਜਦ ਮੈਂ ਚੌਥੀ ਜਮਾਤ ਵਿੱਚ ਪੜ੍ਹਦਾ ਸਾਂ ਤਾਂ ਉਨ੍ਹਾਂ ਮੈਨੂੰ ਇੱਕ ਸ਼ਬਦ, ਜਿਹੜਾ ਹੁਣ ਯਾਦ ਨਹੀਂ ਦਾ ਪਾਠ ਕਰਨ ਲਈ ਆਖਿਆ ਕਿ ਰਾਤ ਨੂੰ ਆਪਣੇ ਆਲੇ ਦੁਆਲੇ ਚਿੱਟੀ ਚਾਦਰ ਤਾਣ ਕੇ ਚੰਦਰਮਾ ਵੱਲ ਟਿਕਟਕੀ ਲਾ ਕੇ ਦੱਸੇ ਸ਼ਬਦ ਦਾ ਪਾਠ ਕੰਠ ਕਰਿਆ ਕਰ। ਉਨ੍ਹਾਂ ਦੇ ਕਹੇ ਨੂੰ ਮੈਂ ਸਿਰ ਮੱਥੇ ਮੰਨਿਆ ਤੇ ਨਿੱਤ ਰੋਜ਼ ਪਾਠ ਕਰਨ ਲੱਗਾ। ਜਦ ਕੁਝ ਸਮੇਂ ਬਾਅਦ ਉਹ ਸਾਡੇ ਘਰ ਆਏ ਤਾਂ ਉਨ੍ਹਾਂ ਮੈਨੂੰ ਪੁੱਛਿਆ 'ਕਾਕਾ, ਤੂੰ ਸਾਡੇ ਦੱਸੇ ਅਨੁਸਾਰ ਸਿਮਰਨ ਕਰਦਾ ਰਿਹੈਂ? ਫਿਰ ਤੈਨੂੰ ਕੀ ਮਹਿਸੂਸ ਹੋਇਆ।' ਮੈਂ ਉਸ ਵਕਤ ਜੋ ਅਨੁਭਵ ਕੀਤਾ ਉਹ ਦੱਸਿਆ ਕਿ ਚੰਦਰਮਾਂ ਵੱਲ ਟਿਕਟਕੀ ਲਗਾ ਕੇ ਵੇਖਣ ਨਾਲ ਉਸ ਦੁਆਲੇ ਸਿਰਫ਼ ਚੱਕਰਵਿਊ ਹੀ ਨਜ਼ਰ ਆਉਂਦਾ ਸੀ। 'ਰੱਬ' ਬਾਰੇ ਕੋਈ ਗਿਆਨ ਨਹੀਂ ਹੋਇਆ। ਮੈਂ ਆਪਣੀ ਬੁੱਧੀ ਅਨੁਸਾਰ ਉਨ੍ਹਾਂ ਨੂੰ ਸੁਆਲ ਕੀਤਾ ਕਿ ਚੰਦਰਮਾ ਜਾਂ ਬੱਝਵੇਂ ਚੰਨ ਵੱਲ ਲਗਾਤਾਰ ਵੇਖਦੇ ਰਹਾਂਗੇ ਤਾਂ ਉਸ ਦੁਆਲੇ ਚੱਕਰਵਿਊ ਬਣਨਾ ਇੱਕ ਸੁਭਾਵਿਕ ਜਾਂ ਕੁਦਰਤੀ ਵਰਤਾਰਾ ਹੈ। ਕਿਸੇ ਰੱਬ ਦੀ 'ਖੇਡ' ਨਹੀਂ। ਬਜ਼ੁਰਗ ਨੇ ਮੇਰੀ ਗੱਲ ਸੁਣ ਕੇ ਆਪਣੀ ਭੜਾਸ ਕੱਢੀ ਤੇ ਆਖਿਆ ਕਿ ਤੂੰ ਜ਼ਿੰਦਗੀ ਵਿੱਚ ਕੁਝ ਵੀ ਪ੍ਰਾਪਤ ਨਹੀਂ ਕਰ ਸਕਦਾ। ਮੈਂ ਅਜੇ ਦਸਵੀਂ ਪਾਸ ਹੀ ਕੀਤੀ ਸੀ ਕਿ ਮੇਰੀ ਮਾਂ ਗੁਰਦੇ ਰੋਗ ਤੋਂ ਪੀੜਿਤ ਹੋ ਕੇ ਇਲਾਜ ਖੁਣੋਂ ਪੂਰੀ ਹੋ ਗਈ। ਦਸਵੀਂ ਪਾਸ ਕਰਨ ਉਪਰੰਤ ਮੇਰੀ ਨੌਕਰੀ ਪਹਿਲਾਂ ਫਰੀਦਕੋਟ ਤੇ ਫਿਰ 1965 ਵਿੱਚ ਅੰਬਾਲਾ ਕੈਂਟ ਲੱਗੀ। ਆਪਣੀ ਮਿਹਨਤ ਤੇ ਸਿਰੜ ਨਾਲ ਪੈਰਾਂ ਸਿਰ ਖੜੋ ਕੇ ਮੈਨੂੰ ਅਕਸਰ ਹੀ ਪਾਠ ਪੂਜਾ ਕਰਨ ਦਾ ਰਾਏ ਮਸ਼ਵਰਾ ਦੇਣ ਵਾਲੇ ਆਪਣੇ ਨਾਨਾ ਜੀ ਦੇ ਬੋਲ ਯਾਦ ਆਉਂਦੇ। ਮੈਂ ਸੋਚਦਾ, ਜੇਕਰ ਮੈਂ ਉਨ੍ਹਾਂ ਦੇ ਦੱਸੇ ਰਾਹ 'ਤੇ ਤੁਰਿਆ ਰਹਿੰਦਾ ਤਾਂ ਅੰਧ ਵਿਸ਼ਵਾਸਾਂ ਦੀ ਘੁੰਮਣ ਘੇਰੀ ਪਤਾ ਨਹੀਂ ਮੈਨੂੰ ਕਿਹੜੀ ਹਨੇਰੀ ਜ਼ਿੰਦਗੀ ਵਿੱਚ ਜਾ ਸੁਟਦੀ। ਉੱਥੋਂ ਮੈਂ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਚਲਾ ਗਿਆ। ਇੱਥੇ ਮੇਰਾ ਸੰਪਰਕ ਅਗਾਂਹਵਧੂ ਵਿਚਾਰਧਾਰਾ ਵਾਲੇ ਮਿੱਤਰਾਂ ਦੀ ਸੰਗਤ ਨਾਲ ਹੋਇਆ। ਇੱਥੇ ਹੀ ਮੈਨੂੰ ਇੱਕ ਨਾਮਵਰ-ਬਜ਼ੁਰਗ ਮਾਰਕਸਵਾਦੀ ਚਿੰਤਕ ਦੇ ਵਿਚਾਰਾਂ ਦਾ ਸਾਥ ਵੀ ਮਿਲਿਆ। ਅਗਾਂਹਵਧੂ ਮਿੱਤਰਾਂ ਦੀ ਸੰਗਤ ਨੇ ਮੇਰੇ 'ਤੇ ਡੂੰਘਾ ਪ੍ਰਭਾਵ ਪਾਇਆ, ਜਿਸ ਸਦਕਾ ਮੈਂ ਸਮਾਜਕ ਸਰੋਕਾਰਾਂ ਨੂੰ ਵਿਗਿਆਨਕ ਨਜ਼ਰੀਏ ਨਾਲ ਸਮਝਣ ਦੇ ਸਮਰੱਥ ਹੋਇਆ। ਇਨ੍ਹਾਂ ਵਿਚਾਰਾਂ ਨੂੰ ਹੀ ਮੈਂ ਜ਼ਿੰਦਗੀ ਦਾ ਸਾਰਥਕ ਸ੍ਰੋਤ ਮੰਨਿਆ। ਚੰਡੀਗੜ੍ਹ ਤੋਂ 1969 ਵਿੱਚ ਮੈਂ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਆ ਗਿਆ। ਇੱਥੇ ਮੇਰਾ ਮੇਲ ਪ੍ਰਸਿੱਧ ਨਾਟਕਕਾਰ ਗੁਰਸ਼ਰਨ ਸਿੰਘ ਨਾਲ ਹੋਇਆ। ਉਨ੍ਹਾਂ ਦੇ ਨਾਟਕ ਵੇਖ ਕੇ ਮੈਨੂੰ ਪ੍ਰੇਰਨਾ ਤੇ ਬਲ ਮਿਲਿਆ। ਭਾਅ ਜੀ ਵੱਲੋਂ ਪ੍ਰਕਾਸ਼ਿਤ ਪੁਸਤਕ 'ਚ ਸ਼ਹੀਦ ਭਗਤ ਸਿੰਘ ਦਾ ਲੇਖ 'ਮੈਂ ਨਾਸਤਿਕ ਕਿਉਂ ਹਾਂ?' ਪੜ੍ਹ ਕੇ ਮੇਰੇ ਮਨ ਦੇ ਸਾਰੇ ਭਰਮ ਭੁਲੇਖੇ ਦੂਰ ਹੋ ਗਏ। 37 ਸਾਲ ਮੈਂ ਯੂਨੀਵਰਸਿਟੀ 'ਚ ਕੰਮ ਕੀਤਾ ਤੇ ਮੁਲਾਜ਼ਮਾਂ ਦੀ ਜਥੇਬੰਦੀ 'ਚ ਚੋਣਾਂ ਵੇਲੇ ਵਿਰੋਧੀ ਵਿਚਾਰਾਂ ਵਾਲੇ ਮੈਨੂੰ ਇੱਕ ਨਾਸਤਕ ਵਜੋਂ ਪੇਸ਼ ਕਰਕੇ ਭੰਡਦੇ ਰਹੇ ਪਰ ਮੈਂ ਆਪਣੇ ਵਿਚਾਰਾਂ ਤੇ ਸਿਦਕ ਦਿਲੀ ਨਾਲ ਪਹਿਰਾ ਦਿੰਦਾ ਰਿਹਾ। ਜਦ ਅੰਮ੍ਰਿਤਸਰ ਵਿੱਚ ਤਰਕਸ਼ੀਲ ਲਹਿਰ ਦਾ ਆਗਮਨ ਹੋਇਆ, ਮੈਂ ਅੱਸੀਵਿਆਂ ਦੇ ਦੌਰ 'ਚ ਹੀ ਲਹਿਰ ਨਾਲ ਜੁੜ ਗਿਆ। ਹੁਣ ਮੈਂ ਤਰਕਸ਼ੀਲ ਲਹਿਰ ਦਾ ਇੱਕ ਅੰਗ ਹਾਂ ਤੇ ਅੰਮ੍ਰਿਤਸਰ ਜ਼ੋਨ 'ਚ ਸਰਗਰਮੀਂ ਨਾਲ ਕੰਮ ਕਰ ਰਿਹਾ ਹਾਂ।



99881-13584

# ਤਰਕਸ਼ੀਲਤਾ ਸਮੇਂ ਦੀ ਮੰਗ ਹੈ

ਪਰਮਿੰਦਰ ਕੌਰ ਸਵੈਚ



**ਤਰਕਸ਼ੀਲ ਕਲਚਰਲ ਸੁਸਾਇਟੀ ਆਫ਼ ਕੈਨੇਡਾ ਦੀ ਸਕੱਤਰ ਸ਼੍ਰੀਮਤੀ ਪਰਮਿੰਦਰ ਕੌਰ ਸਵੈਚ ਦੀ ਪੰਜਾਬ ਫੇਰੀ ਦੌਰਾਨ ਸਹਿ ਸੰਪਾਦਕ ਰਾਮ ਸਵਰਨ ਲੱਖੇਵਾਲੀ ਵੱਲੋਂ ਉਨ੍ਹਾਂ ਨਾਲ ਕੀਤੀ ਗਈ ਮੁਲਾਕਾਤ ਦੇ ਪ੍ਰਮੁੱਖ ਅੰਸ਼ ਔਰਤ ਦਿਵਸ ਤੇ ਪ੍ਰਕਾਸ਼ਿਤ ਕਰਨ ਦੀ ਖੁਸ਼ੀ ਲੈ ਰਹੇ ਹਾਂ। ...ਅਦਾਰਾ**

**? ਤਰਕਸ਼ੀਲ ਵਿਚਾਰਾਂ ਨਾਲ ਤੁਹਾਡੀ ਸਾਂਝ ਕਦ ਪਈ।**

➢ ਇਨਕਲਾਬੀ ਤੇ ਤਰਕਸ਼ੀਲ ਵਿਚਾਰ ਮੈਨੂੰ ਬਚਪਨ ਵਿੱਚ ਹੀ ਵਿਰਾਸਤ ਵਿੱਚ ਮਿਲੇ। ਮੈਂ ਗੋਆ ਦੇ ਮਹਾਨ ਸ਼ਹੀਦ ਕਰਨੈਲ ਸਿੰਘ ਇਸਰੂ ਦੇ ਖਾਨਦਾਨ 'ਚੋਂ ਹਾਂ। ਮੇਰੇ ਬਾਬਾ ਜਵਾਹਰ ਸਿੰਘ ਜੀ ਗਦਰ ਪਾਰਟੀ ਦੇ ਘੁਲਾਟੀਏ ਸਨ। ਮੇਰੇ ਪਿਤਾ ਜਗਤਾਰ ਸਿੰਘ ਜੀ ਵੀ ਪ੍ਰਗਤੀਵਾਦੀ ਵਿਚਾਰਾਂ ਦੇ ਧਾਰਨੀ ਤੇ ਸਿਰੜੀ ਲੋਕ ਸੇਵਕ ਸਨ। ਜਿਨ੍ਹਾਂ ਦੇ ਮੂਹੋਂ ਮੈਂ ਸੂਰਬੀਰਾਂ ਦੀਆਂ ਕਹਾਣੀਆਂ ਸੁਣਦੀ ਵੱਡੀ ਹੋਈ ਹਾਂ। ਆਪਣੀ ਪੜ੍ਹਾਈ ਦੌਰਾਨ ਵੀ ਮੇਰਾ ਨਜ਼ਰੀਆ ਤਰਕ ਵਾਲਾ ਹੁੰਦਾ ਸੀ। ਮੈਨੂੰ ਪੰਜਾਬੀ ਯੂਨੀਵਰਸਿਟੀ 'ਚ ਪੜ੍ਹਨ ਦਾ ਮੌਕਾ ਵੀ ਮਿਲਿਆ। ਜਦ ਪੰਜਾਬ ਵਿੱਚ ਤਰਕਸ਼ੀਲ ਲਹਿਰ ਦਾ ਆਗਮਨ ਹੋਇਆ ਤਾਂ 1989 'ਚ ਆਪਣੇ ਪਿੰਡ ਈਸੜੂ ਤੋਂ ਕੈਨੇਡਾ ਜਾਣ ਤੋਂ ਪਹਿਲਾਂ ਮੈਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਮੈਂਬਰ ਸਾਂ।

**? ਕੈਨੇਡਾ ਦੀ ਤਰਕਸ਼ੀਲ ਸੁਸਾਇਟੀ ਨਾਲ ਕਦ ਜੁੜੇ।**

➢ ਕੈਨੇਡਾ ਜਾ ਕੇ ਕਈ ਸਾਲ ਤਾਂ ਘਰ ਪਰਿਵਾਰ ਦੇ ਕੰਮਾਂ ਤੇ ਹੋਰ ਅਗਾਂਹਵਧੂ ਜਥੇਬੰਦੀਆਂ 'ਚ ਕੰਮ ਕਰਦੀ ਰਹੀ। 1999 'ਚ ਜਦ ਕੈਨੇਡਾ 'ਚ ਤਰਕਸ਼ੀਲ ਸੁਸਾਇਟੀ ਬਣੀ ਤਾਂ ਉਸ ਸਮੇਂ ਹੀ ਮੇਰਾ ਉੱਥੋਂ ਦੇ ਆਗੂਆਂ ਨਾਲ ਸੰਪਰਕ ਬਣਿਆ। 2004 ਤੋਂ ਸੁਸਾਇਟੀ ਦੀ ਰੈਗੂਲਰ ਤੇ ਸਰਗਰਮ ਮੈਂਬਰ ਬਣ ਕੇ ਅੱਗੇ ਹੋ ਕੇ ਕੰਮ ਕਰ ਰਹੀ ਹਾਂ।

**? ਉੱਥੇ ਤੁਹਾਡਾ ਕਾਰਜ ਖੇਤਰ ਕਿਸ ਤਰ੍ਹਾਂ ਦਾ ਹੈ।**

➢ ਉੱਥੋਂ ਦਾ ਪ੍ਰਬੰਧ ਇੰਡੀਆ ਨਾਲੋਂ ਵੱਖਰਾ ਹੈ। ਲੋਕਾਂ ਦੇ ਮਸਲੇ ਵੀ ਅਲੱਗ ਤਰ੍ਹਾਂ ਦੇ ਹਨ। ਮੁੱਖ ਤੌਰ ਤੇ ਅਸੀਂ ਮੀਡੀਆ ਤੇ ਨਾਟਕਾਂ ਰਾਹੀਂ ਤਰਕਸ਼ੀਲ ਵਿਚਾਰਾਂ ਦਾ ਪ੍ਰਚਾਰ ਲੋਕਾਂ 'ਚ ਲੈ ਕੇ ਜਾਂਦੇ ਹਾਂ। ਹਰ ਸਾਲ ਅਸੀਂ ਸਰ੍ਹੀ ਦੇ ਵੈੱਲ ਪਰਫਾਰਮੈਂਸ ਆਰਟ ਸੈਂਟਰ ਵਿੱਚ ਨਾਟਕਾਂ ਦੇ ਵੱਡੇ ਪ੍ਰੋਗਰਾਮ ਕਰਦੇ ਹਾਂ। ਇਹ ਪ੍ਰੋਗਰਾਮ ਸਪਾਂਸਰ ਹੁੰਦੇ ਹਨ। ਇੱਕ ਤਰਕਸ਼ੀਲ ਨਾਟਕਾਂ ਦਾ ਮੇਲਾ ਹੁੰਦਾ ਹੈ ਤੇ ਦੂਸਰਾ ਸ਼ਹੀਦ ਭਗਤ ਸਿੰਘ ਦੀ ਯਾਦ ਨੂੰ ਸਮਰਪਿਤ ਜਾਂ ਕੌਮਾਂਤਰੀ ਔਰਤ ਦਿਵਸ ਤੇ ਹੁੰਦਾ ਹੈ। ਅਸੀਂ ਸਪੋਰਟਸ ਕਲੱਬਾਂ ਨਾਲ ਮਿਲ ਕੇ ਵੀ ਕੰਮ ਕਰਦੇ ਹਾਂ। ਮਸਲਨ ਸ਼ਹੀਦ ਮੇਵਾ ਸਿੰਘ ਸਪੋਰਟਸ ਕਲੱਬ ਵੱਲੋਂ ਹਰ ਸਾਲ ਸਰ੍ਹੀ 'ਚ ਵੱਡਾ ਖੇਡ ਮੇਲਾ ਕਰਵਾਇਆ ਜਾਂਦਾ ਹੈ, ਜਿਸ ਵਿੱਚ ਸਾਰੇ ਪਰਿਵਾਰਾਂ ਸਮੇਤ ਸ਼ਮੂਲੀਅਤ ਕਰਦੇ ਹਨ। ਉੱਥੇ ਹੁੰਦੇ ਹੋਰਨਾਂ ਅਗਾਂਹਵਧੂ ਪ੍ਰੋਗਰਾਮਾਂ 'ਚ ਅਸੀਂ ਇੱਕ ਧਿਰ ਵਜੋਂ ਸ਼ਾਮਲ ਹੁੰਦੇ ਹਾਂ। ਸਾਡੇ ਪਾਸ ਮਾਨਸਿਕ ਰੋਗੀਆਂ ਦੇ ਕੇਸ ਬਹੁਤ ਘੱਟ ਆਉਂਦੇ ਹਨ।

ਅਸੀਂ ਜੋਤਿਸ਼ੀਆਂ, ਅਖ਼ੌਤੀ ਬਾਬਿਆਂ ਤੇ ਤਾਂਤਰਿਕਾਂ ਦੇ ਜਾਲ 'ਚ ਫ਼ਸੇ ਲੋਕਾਂ ਨੂੰ ਮੀਡੀਆ ਰਾਹੀਂ ਲਗਾਤਾਰ ਸੁਚੇਤ ਕਰਦੇ ਰਹਿੰਦੇ ਹਾਂ।

**? ਕੈਨੇਡਾ ਦੇ ਪੰਜਾਬੀ ਭਾਈਚਾਰੇ ਦਾ ਅੰਧਵਿਸ਼ਵਾਸਾਂ ਬਾਰੇ ਕੀ ਨਜ਼ਰੀਆ ਹੈ।**

➢ ਪੰਜਾਬ ਨਾਲੋਂ ਕੋਈ ਬਹੁਤੀ ਚੰਗੀ ਸਥਿਤੀ ਨਹੀਂ ਹੈ, ਕਿਉਂਕਿ ਕੈਨੇਡਾ 'ਚ ਵਸਣ ਵਾਲੇ ਪੰਜਾਬੀ ਭਾਵੇਂ ਆਰਥਿਕ ਪੱਖੋਂ ਬੇਹਤਰ ਸਥਿਤੀ 'ਚ ਹੋਣ ਪਰ ਅਜੇ ਵੀ ਬਹੁਤਿਆਂ ਦੀ ਮਾਨਸਿਕਤਾ ਨਹੀਂ ਬਦਲੀ। ਉਹ ਅਕਸਰ ਹੀ ਤਾਂਤਰਿਕਾਂ ਦੇ ਜਾਲ 'ਚ ਫ਼ਸ ਜਾਂਦੇ ਹਨ। ਉੱਥੇ ਅੰਧਵਿਸ਼ਵਾਸਾਂ ਤੇ ਵਹਿਮ ਭਰਮਾਂ ਦੇ ਸਹਾਰੇ ਲੋਕਾਂ ਦੀ ਲੁੱਟ ਕਰਨ ਵਾਲਿਆਂ ਦਾ ਇੱਕ ਪੂਰਾ-ਸੂਰਾ ਜੰਜਾਲ ਹੈ। ਵਹਿਮਾਂ ਭਰਮਾਂ ਦੀ ਸਮੱਸਿਆ ਆਰਥਿਕਤਾ ਨਾਲ ਵੀ ਜੁੜੀ ਹੋਈ ਹੈ। ਮਨੁੱਖ ਦੀ ਫ਼ਿਤਰਤ ਹੈ ਕਿ ਉਹ ਸੁਖ਼ ਭਾਲਦਾ ਹੈ। ਉੱਥੋਂ ਦੇ ਹਾਲਾਤਾਂ ਅਨੁਸਾਰ ਜਿਵੇਂ ਅਣਜੋੜ ਵਿਆਹਾਂ ਦਾ ਮਸਲਾ ਹੈ ਜਾਂ ਉਸ ਧਰਤੀ ਤੇ ਸੈੱਟਲ ਹੋਣ ਲਈ ਪੰਜਾਬੀ ਜਿਸ ਤਰ੍ਹਾਂ ਆਪਣੇ ਰਿਸ਼ਤੇਦਾਰਾਂ ਨੂੰ ਉੱਧਰ ਬੁਲਾਉਂਦੇ ਹਨ, ਆਪਣੇ ਧੀਆਂ-ਪੁੱਤਰਾਂ ਨੂੰ ਆਪਣੀ ਇੱਛਾ ਅਨੁਸਾਰ ਨਾ ਵਿਚਰਦੇ ਵੇਖ ਕੇ ਉਨ੍ਹਾਂ ਦਾ ਪਹਿਲਾ

ਟਿਕਾਣਾ ਜੋਤਿਸ਼ੀਆਂ ਤੇ ਇਸ ਤਰ੍ਹਾਂ ਦੇ ਹੋਰ ਅੰਧਵਿਸ਼ਵਾਸਾਂ ਦੇ ਵਪਾਰੀਆਂ ਪਾਸ ਹੀ ਹੁੰਦਾ ਹੈ। ਉੱਥੇ ਵਸਦੇ ਪੰਜਾਬੀਆਂ ਦਾ ਜਿਹੜਾ ਹਿੱਸਾ ਕਿਸੇ ਨਾ ਕਿਸੇ ਰੂਪ 'ਚ ਅਗਾਂਹਵਧੂ ਲਹਿਰ/ਸੋਚ ਨਾਲ ਜੁੜਿਆ ਹੋਇਆ ਹੈ, ਉਹ ਇਸ ਪ੍ਰਭਾਵ ਤੋਂ ਪੂਰੀ ਤਰ੍ਹਾਂ ਮੁਕਤ ਹੈ। ਸਗੋਂ ਹੋਰਨਾਂ ਨੂੰ ਵੀ ਸੁਚੇਤ ਕਰਨ 'ਚ ਯੋਗਦਾਨ ਪਾਉਂਦਾ ਹੈ।

**? ਕੈਨੇਡਾ 'ਚ ਤਰਕਸ਼ੀਲ ਸੁਸਾਇਟੀ ਦੇ ਪ੍ਰਚਾਰ ਪਸਾਰ ਨਾਲ ਲੋਕਾਂ ਦੀ ਸੋਚ 'ਚ ਕਿੰਨਾ ਕੁ ਫਰਕ ਪਿਆ ਹੈ।**

➢ ਫਰਕ ਤੁਹਾਨੂੰ ਮੈਂ ਦਸਦੀ ਹਾਂ। ਪਹਿਲਾਂ-ਪਹਿਲ ਅਸੀਂ ਨਾਟਕ ਮੇਲੇ ਕਰਕੇ ਜਾਂ ਰੇਡੀਓ ਟਾਕ ਸ਼ੋਆਂ ਰਾਹੀਂ ਲੋਕਾਂ ਨੂੰ ਅੰਧਵਿਸ਼ਵਾਸ ਤਿਆਗਣ ਲਈ ਪ੍ਰੇਰਿਤ ਕਰਿਆ ਕਰਦੇ ਸਾਂ। ਸਾਡੇ ਪ੍ਰਚਾਰ ਪਸਾਰ ਦਾ ਏਨਾ ਅਸਰ ਹੋਇਆ ਹੈ ਕਿ ਹੁਣ ਲੋਕ ਖ਼ੁਦ ਸਾਡੇ ਤੱਕ ਪਹੁੰਚ ਕਰਦੇ ਹਨ। ਉੱਥੋਂ ਦੇ ਅਖ਼ਬਾਰਾਂ ਵਿੱਚ ਵੱਡੀ ਪੱਧਰ ਤੇ ਇਸ਼ਤਿਹਾਰਬਾਜੀ ਹੁੰਦੀ ਹੈ ਜਿਹੜੀ ਬਹੁ ਗਿਣਤੀ ਅਖ਼ੌਤੀ ਬਾਬਿਆਂ, ਕਾਲੇ ਇਲਮ ਦੇ ਝੂਠੇ ਦਾਅਵੇਦਾਰਾਂ, ਜੋਤਿਸ਼ੀਆਂ ਤੇ ਤਾਂਤਰਿਕਾਂ ਦੇ ਕੂੜ ਪ੍ਰਚਾਰ ਨਾਲ ਭਰੀ ਹੁੰਦੀ ਹੈ। ਜਦ ਤੋਂ ਸੁਸਾਇਟੀ ਨੇ ਕੰਮ ਕਰਨਾ ਸ਼ੁਰੂ ਕੀਤਾ ਹੈ ਅਖ਼ਬਾਰ ਅਜਿਹੀ ਇਸ਼ਤਿਹਾਰਬਾਜੀ ਤੋਂ ਹੱਥ ਘੁੱਟਣ ਲੱਗੇ ਹਨ। ਕਈ ਤਾਂ ਅਜਿਹੀ ਇਸ਼ਤਿਹਾਰਬਾਜੀ ਘੱਟ ਕਰਦੇ ਹਨ। ਕੈਨੇਡਾ ਵਿੱਚ ਰੇਡੀਓ ਪ੍ਰੋਗਰਾਮ ਬਹੁਤ ਹਰਮਨ ਪਿਆਰੇ ਹਨ। ਇੱਕ ਦੋ ਰੇਡੀਓ ਤਾਂ ਅੰਧਵਿਸ਼ਾਸੀ ਇਸ਼ਤਿਹਾਰਬਾਜੀ ਬਿਲਕੁਲ ਨਹੀਂ ਕਰਦੇ। ਬਾਕੀ ਵੀ ਕੋਈ ਇਸ ਤਰ੍ਹਾਂ ਦੀ ਘਟਨਾ ਵਾਪਰਨ ਤੇ ਤਰਕਸ਼ੀਲਾਂ ਨਾਲ ਗੱਲਬਾਤ ਕਰਦੇ ਹਨ। ਜਿਸ ਨਾਲ ਲੋਕਾਂ ਵਿੱਚ ਚਰਚਾ ਛਿੜਦੀ ਹੈ। ਸਾਡੇ ਤਰਕਸ਼ੀਲ ਆਗੂ ਅਕਸਰ ਹੀ ਰੇਡੀਓ ਦੇ ਟਾਕ ਸ਼ੋਅ ਪ੍ਰੋਗਰਾਮਾਂ ਵਿੱਚ ਜਾਂਦੇ ਹਨ। ਇਸ ਪ੍ਰਚਾਰ ਦਾ ਕੈਨੇਡਾ 'ਚ ਸੁਸਾਇਟੀ ਨੂੰ ਬਹੁਤ ਲਾਭ ਮਿਲਿਆ ਹੈ। ਪਿਛਲੇ ਦਿਨੀਂ ਸਰ੍ਹੀ 'ਚ ਇੱਕ ਤਾਂਤਰਿਕ ਨੂੰ ਕਾਬੂ ਕਰਨ ਦੀ ਘਟਨਾ ਮੀਡੀਆ 'ਚ ਚਰਚਾ ਦਾ ਵਿਸ਼ਾ ਰਹੀ। ਲੋਕਾਂ ਨੇ ਇਸ ਘਟਨਾ ਨੂੰ ਬਹੁਤ ਸਰਾਹਿਆ। ਸਮੁੱਚੇ ਪੰਜਾਬੀ ਭਾਈਚਾਰੇ ਤੇ ਇਸ ਦਾ ਹਾਂ ਪੱਖੀ ਅਸਰ ਪਿਆ। ਆਉਣ ਵਾਲੇ ਸਮੇਂ 'ਚ ਤਰਕਸ਼ੀਲ ਵਿਚਾਰਧਾਰਾ ਦੇ ਪ੍ਰਚਾਰ ਪਸਾਰ ਦੇ ਵਧਣ ਨਾਲ ਹੋਰ ਵੀ ਹਾਂ ਪੱਖੀ ਨਤੀਜੇ ਆਉਣ ਦੀ ਆਸ ਹੈ।

**? ਸਾਹਿਤ ਪੜ੍ਹਨ ਪ੍ਰਤੀ ਪੰਜਾਬੀ ਭਾਈਚਾਰੇ ਦੀ ਰੁਚੀ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ।**

➢ ਉੱਥੇ ਜਿਸ ਤਰ੍ਹਾਂ ਦੀ ਤੇਜ਼ ਰਫ਼ਤਾਰ ਵਾਲੀ ਜ਼ਿੰਦਗੀ ਹੈ, ਆਮ ਲੋਕਾਂ ਦਾ ਪੜ੍ਹਨ ਵੱਲ ਰੁਝਾਨ ਘੱਟ ਹੈ ਤੇ ਨਾ ਹੀ ਵਕਤ ਹੁੰਦਾ ਹੈ। ਉਂਜ ਸਾਡੇ ਨਾਟਕ ਮੇਲਿਆਂ 'ਚ ਜਿੰਨਾ ਤਰਕਸ਼ੀਲ ਸਾਹਿਤ ਅਸੀਂ ਉਪਲਬਧ ਕਰਵਾਉਂਦੇ ਹਾਂ, ਉਹ ਵਿਕ ਜਾਂਦਾ ਹੈ। ਲਹਿਰ ਜਾਂ ਸੋਚ ਨਾਲ ਜੁੜੇ ਲੋਕ ਤਾਂ ਸਾਹਿਤ ਪੜ੍ਹਦੇ ਹੀ ਹਨ। ਉੱਥੇ ਸਾਹਿਤ ਲਿਜਾਣ ਵਿੱਚ ਵੀ ਸਮੱਸਿਆ ਹੈ। ਉਂਜ 'ਤਰਕਸ਼ੀਲ' ਮੈਗਜ਼ੀਨ ਡਾਕ ਰਾਹੀਂ ਕਾਫ਼ੀ ਗਿਣਤੀ ਵਿੱਚ ਕੈਨੇਡਾ 'ਚ ਪਹੁੰਚਦਾ ਹੈ।

**? ਨਾਸਤਿਕ ਹੋਣ ਕਾਰਣ ਸਮਾਜ 'ਚ ਵਿਚਰਦਿਆਂ ਕੋਈ ਮੁਸ਼ਕਲ ਤਾਂ ਨਹੀਂ ਆਉਂਦੀ।**

➢ ਆਸਤਕ ਹੋਣਾ ਜਾਂ ਨਾਸਤਿਕ ਇਹ ਵਿਅਕਤੀ ਦੀ ਪਹੁੰਚ ਦਾ ਸੁਆਲ ਹੈ। ਅਸੀਂ ਐਲਾਨੀਆ ਨਾਸਤਿਕ ਹਾਂ ਤੇ ਇਸ ਗੱਲ ਨੂੰ ਕਹਿਣ ਤੋਂ ਕੋਈ ਗੁਰੇਜ਼ ਨਹੀਂ ਕਰਦੇ। ਕਈ ਵਾਰ ਧਾਰਮਿਕ ਲੋਕ ਸਾਡੇ ਨਾਸਤਿਕ ਹੋਣ ਤੇ ਉਂਗਲੀ ਉਠਾਉਂਦੇ ਹਨ ਪਰ ਉਨ੍ਹਾਂ ਕੋਲ ਸਾਡੇ ਸਵਾਲਾਂ ਦਾ ਕੋਈ ਜਵਾਬ ਨਹੀਂ ਹੁੰਦਾ। ਅਕਸਰ ਹੀ ਔਰਤਾਂ 'ਚ ਵਿਚਰਦਿਆਂ ਵਿਚਾਰ ਚਰਚਾ ਵੀ ਚਲਦੀ ਹੈ। ਉਹ ਮੇਰੇ ਵਿਚਾਰਾਂ ਤੋਂ ਪ੍ਰਭਾਵਿਤ ਹੁੰਦੀਆਂ ਹਨ ਤੇ ਖੁਸ਼ ਵੀ। ਇਸੇ ਵਿਚਾਰਧਾਰਾ ਕਰਕੇ ਉਨ੍ਹਾਂ ਵੱਲੋਂ ਪੂਰਾ ਮਾਣ ਸਨਮਾਨ ਵੀ ਮਿਲਦਾ ਹੈ ਪਰ ਨਾਸਤਿਕ ਹੋਣ ਬਾਰੇ ਸੁਣ ਕੇ ਉਹ ਹੈਰਾਨ ਹੁੰਦੀਆਂ ਹਨ। ਉਂਜ ਸਮਾਜ 'ਚ ਵਿਚਰਦਿਆਂ ਸਾਨੂੰ ਨਾਸਤਿਕ ਹੋਣ ਕਰਕੇ ਕੋਈ ਮੁਸ਼ਕਲ ਨਹੀਂ ਸਗੋਂ ਆਪਣੀ ਵਿਚਾਰਧਾਰਾ 'ਤੇ ਮਾਣ ਹੈ। ਮੇਰੇ ਅਗਾਂਹਵਧੂ ਵਿਚਾਰਾਂ ਵਾਲੇ ਜੀਵਨ ਸਾਥੀ ਤੇ ਬੱਚਿਆਂ ਵੱਲੋਂ ਮਿਲਦਾ ਸਹਿਯੋਗ ਮੇਰਾ ਮਾਣ ਬਣਦਾ ਹੈ।

**? ਤੁਹਾਡੇ ਹੋਰ ਕੋਈ ਸ਼ੌਂਕ।**

➢ ਮੈਂ ਸੁਸਾਇਟੀ ਦੇ ਨਾਲ-ਨਾਲ ਹੋਰਨਾਂ ਅਗਾਂਹਵਧੂ ਜਥੇਬੰਦੀਆਂ ਵਿੱਚ ਵੀ ਸਰਗਰਮ ਹਾਂ। ਮੈਨੂੰ ਲਿਖਣ ਦਾ ਵੀ ਸ਼ੌਂਕ ਹੈ। ਮੈਂ ਆਪਣੀਆਂ ਭਾਵਨਾਵਾਂ ਨੂੰ ਨਾਟਕਾਂ ਤੇ ਕਵਿਤਾਵਾਂ ਰਾਹੀਂ ਪ੍ਰਗਟਾਉਂਦੀ ਰਹਿੰਦੀ ਹਾਂ। ਹੁਣੇ ਹੀ ਮੇਰੇ ਨਾਟਕਾਂ ਦੀ ਪੁਸਤਕ 'ਬਲਦੇ ਬਿਰਖ਼' ਛਪ ਕੇ ਆਈ ਹੈ। ਇਸ ਤੋਂ ਪਹਿਲਾਂ ਨਾਟਕਾਂ ਦੀ ਇੱਕ ਪੁਸਤਕ 'ਭਲਾਂ ਮੈਂ ਕੌਣ' ਤੇ ਇੱਕ ਕਾਵਿ ਸੰਗ੍ਰਹਿ 'ਮਖ਼ੌਟਿਆਂ ਦੇ ਆਰ-ਪਾਰ' ਵੀ ਛਪ ਚੁੱਕਾ ਹੈ। ਮੈਂ ਔਰਤਾਂ ਦੇ ਹੱਕਾਂ ਦੀ ਵੀ ਵਕਾਲਤ ਕਰਦੀ ਹਾਂ।

**? ਸਾਡੇ ਪਾਠਕਾਂ ਲਈ ਕੋਈ ਸੁਨੇਹਾ।**

➢ ਸੁਨੇਹਾ ਤਾਂ ਬੱਸ ਇਹੋ ਹੈ ਕਿ ਲੋਕਾਈ ਨੂੰ ਅੰਧਵਿਸ਼ਵਾਸਾਂ ਦੇ ਚੱਕਰਵਿਊ 'ਚੋਂ ਕੱਢਣ ਲਈ ਤਰਕਸ਼ੀਲਤਾ ਦਾ ਮਾਰਗ, ਜ਼ਿੰਦਗੀ ਦੀ ਜਿੱਤ ਤੇ ਖ਼ੁਸ਼ਹਾਲੀ ਦਾ ਮਾਰਗ ਹੈ। ਇਸ ਤੇ ਸਿਦਕ ਦਿਲੀ ਨਾਲ ਤੁਰਦੇ ਰਹੋ। ਇਹ ਤਰਕਸ਼ੀਲਤਾ ਸਮੇਂ ਦੀ ਮੰਗ ਹੈ ਤੇ ਸਮਾਜਕ ਬਰਾਬਰੀ ਦੀ ਲਹਿਰ ਦਾ ਅੰਗ ਵੀ।



# ਧਰਮ ਦਾ ਧੰਦਾ



**ਅਜਾਇਬ ਜਲਾਲਆਣਾ**

ਤਰਕਸ਼ੀਲ ਲਹਿਰ ਲਈ ਕੰਮ ਕਰਦਿਆਂ ਇਹ ਹਰ ਸੰਭਵ ਕੋਸ਼ਿਸ਼ ਹੁੰਦੀ ਹੈ ਕਿ ਜ਼ਿੰਦਗੀ ਦਾ ਹਰ ਪਲ ਭਰਮ ਮੁਕਤ ਤੇ ਖੁਸ਼ਹਾਲ ਸਮਾਜ ਦੇ ਲੇਖੇ ਲੱਗ ਸਕੇ। ਰਸਤੇ 'ਚ ਜਾਂਦਿਆਂ ਵਿਆਹ ਸ਼ਾਦੀ 'ਚ ਵਿਚਰਦਿਆਂ ਤੇ ਸਫ਼ਰ ਕਰਦਿਆਂ ਵੀ ਮਨ 'ਚ ਇਹੋ ਤਮੰਨਾ ਬਣੀ ਰਹਿੰਦੀ ਹੈ। ਮੈਂ ਔਢਾਂ (ਸਿਰਸਾ) ਦੇ ਸਰਕਾਰੀ ਸੈਕੰਡਰੀ ਸਕੂਲ 'ਚ ਪੜ੍ਹਾਉਂਦਾ ਹਾਂ। ਇੱਕ ਦਿਨ ਮੋਟਰ ਸਾਈਕਲ ਤੇ ਜਾਂਦਿਆਂ ਮੈਂ ਵੇਖਿਆ ਕਿ ਇੱਕ ਛੋਟੀ ਨਹਿਰ ਕੋਲ ਖੜ੍ਹੀ ਜੀਪ ਕੋਲ ਭਗਵੇਂ ਕੱਪੜਿਆਂ ਵਾਲਾ ਵਿਅਕਤੀ ਤੇ ਇੱਕ ਹੋਰ ਆਦਮੀਂ ਰਾਖ ਤੇ ਹੋਰ ਨਿੱਕ-ਸੁਕ ਵਗਦੇ ਪਾਣੀ ਵਿੱਚ ਵਹਾ ਰਹੇ ਸਨ। ਮੈਂ ਦੂਰ ਤੱਕ ਨਜ਼ਰ ਮਾਰੀ ਤਾਂ ਪਾਣੀ 'ਚ ਰੰਗ-ਬਰੰਗੇ ਕੱਪੜੇ, ਨਰੇਲਾਂ, ਖੰਮਣੀਆਂ, ਪਾਲੀਥੀਨ ਦੇ ਲਿਫਾਫੇ 'ਤੇ ਹੋਰ ਪਤਾ ਨਹੀਂ ਕੀ-ਕੀ ਨਿੱਕ-ਸੁੱਕ ਤੈਰ ਰਿਹਾ ਸੀ। ਮੈਂ ਸੋਚਿਆ ਕਿ ਇਨ੍ਹਾਂ ਨਾਲ ਜਰੂਰ ਗੱਲ ਕਰਨੀ ਚਾਹੀਦੀ ਹੈ। ਮੈਂ ਰੁਕਿਆ ਤੇ ਉਨ੍ਹਾਂ ਕੋਲ ਚਲਾ ਗਿਆ। ਮੈਂ ਭਗਵੇਂ ਕੱਪੜਿਆਂ ਵਾਲੇ ਪੰਡਿਤ ਜੀ ਨੂੰ ਸੁਆਲ ਕੀਤਾ, 'ਭਲਾਂ ਪਾਣੀ ਤੋਂ ਕੀ ਕਸੂਰ ਹੋ ਗਿਆ ਹੈ? ਜਿਹੜਾ ਤੁਸੀਂ ਇਸ ਨੂੰ ਗੰਦਾ ਕਰੀ ਜਾ ਰਹੇ ਹੋ?' ਹੱਥਾਂ 'ਚ ਰਾਖ ਦਾ ਭਰਿਆ ਬੱਠਲ ਫੜ੍ਹੀ ਪੰਡਤ ਜੀ ਬੋਲੇ, 'ਇਹ ਗੰਦਗੀ ਨਹੀਂ ਸਗੋਂ ਇਹ ਤਾਂ ਯੱਗ ਦੀ ਪਵਿੱਤਰ ਸਮੱਗਰੀ ਹੈ।' ਮੈਂ ਮੋੜਵੇਂ ਰੂਪ 'ਚ ਉਸ ਨੂੰ ਫੇਰ ਆਖਿਆ, 'ਜੇ ਇਹ ਸਮੱਗਰੀ ਏਨੀ ਹੀ ਪਵਿੱਤਰ ਹੈ ਤਾਂ ਤੁਸੀਂ ਇਸ ਨੂੰ ਆਪਣੇ ਘਰ ਦੇ ਪੀਣ ਵਾਲੇ ਪਾਣੀ 'ਚ ਕਿਉਂ ਨਹੀਂ ਪਾ ਲੈਂਦੇ?' ਉਹ ਨਿਰਉੱਤਰ ਹੋਇਆ ਪੁੱਛਣ ਲੱਗਾ, 'ਤੁਸੀਂ ਕੌਣ ਹੋ?' ਮੈਂ ਉਸ ਨੂੰ ਆਪਣੇ ਬਾਰੇ ਦੱਸਿਆ ਤਾਂ ਉਹ ਮੁਸਕਰਾ ਕੇ ਕਹਿਣ ਲੱਗਾ 'ਮਾਸਟਰ ਜੀ, ਤੁਹਾਡਾ ਇਸ ਕੰਮ ਵਿੱਚ ਵਿਸ਼ਵਾਸ ਨਹੀਂ ਹੈ ਨਾ?' ਮੈਂ ਪੰਡਿਤ ਜੀ ਨੂੰ ਫਿਰ ਆਖਿਆ , 'ਤੁਹਾਡਾ ਤਾਂ ਦੇਵੀ ਦੇਵਤਿਆਂ ਵਿੱਚ ਵਿਸ਼ਵਾਸ ਹੈ ਪਰ ਮੇਰਾ ਉਨ੍ਹਾਂ ਲੱਖਾਂ ਕਰੋੜਾਂ ਜੀਵਾਂ 'ਚ ਹੈ ਜੋ ਇਸ ਨਹਿਰ ਦੇ ਪਾਣੀ ਨੂੰ ਪੀਣਗੇ। ਤੁਸੀਂ ਆਪਣੇ ਸਵਾਰਥ ਲਈ ਕਰੋੜਾਂ ਜੀਵਾਂ ਦੇ ਜੀਵਨ ਨੂੰ ਦਾਅ ਤੇ ਲਗਾ ਰਹੇ ਹੋ।' ਉਸ ਨੇ ਰਾਖ ਦਾ ਭਰਿਆ ਬੱਠਲ ਥੱਲੇ ਰੱਖਿਆ ਤੇ ਕਹਿਣ ਲੱਗਾ, 'ਮਾਸਟਰ ਜੀ ਅੱਜ ਤੋਂ ਬਾਅਦ ਮੈਂ ਇਸ ਨਹਿਰ ਵਿੱਚ ਅਜਿਹਾ ਨਹੀਂ ਕਰਾਂਗਾ।' ਉਂਜ ਇਸ ਤੋਂ ਪਹਿਲਾਂ ਪੰਡਿਤ ਜੀ ਨੂੰ ਇਹ ਚੇਤਾਵਨੀ ਵੀ ਦਿੱਤੀ ਜੀ ਕਿ ਜੇਕਰ ਤੁਸੀਂ ਪਾਣੀ ਨੂੰ ਪ੍ਰਦੂਸ਼ਿਤ ਕਰਨਾ ਜਾਰੀ ਰੱਖਿਆ ਤਾਂ ਸਾਡੀ ਸੰਸਥਾ ਇਸ ਪ੍ਰਤੀ ਕਰੜਾ ਰੁਖ ਅਖਤਿਆਰ ਕਰ ਸਕਦੀ ਹੈ।

ਮੇਰੀ ਚੇਤਾਵਨੀ ਸੁਣ ਕੇ ਪੰਡਿਤ ਜੀ ਬੋਲੇ, 'ਇਹ ਤਾਂ ਸਾਡਾ ਧੰਦਾ ਹੈ, ਸਾਡੇ ਕੋਲ ਲੋਕ ਆਉਂਦੇ ਹਨ। ਆਖਰ ਅਸੀਂ ਸਮੱਗਰੀ ਨੂੰ ਪਾਣੀ 'ਚ ਵੀ ਤਾਂ ਵਹਾਉਣਾ ਹੋਇਆ।' ਮੈਂ ਉਸ ਨੂੰ ਕਿਹਾ ਕਿ ਤੁਸੀਂ ਇਸ ਸਮੱਗਰੀ ਨੂੰ ਪਾਣੀ 'ਚ ਵਹਾਉਣ ਦੀ ਬਜਾਏ ਧਰਤੀ 'ਚ ਡੂੰਘਾ ਟੋਆ ਪੁੱਟ ਕੇ ਕਿਉਂ ਨਹੀਂ ਦੱਬਦੇ? ਇਸ ਨਾਲ ਪਾਣੀ ਪ੍ਰਦੂਸ਼ਣ ਹੋਣੋਂ ਤਾਂ ਬਚੇਗਾ ਹੀ। ਉਹ ਮੇਰੀਆਂ ਦਲੀਲਾਂ ਮੂਹਰੇ ਨਿਰਉੱਤਰ ਤੇ ਨਿੰਮੋਝੂਣਾ ਹੋਇਆ ਖੜ੍ਹਾ ਸੀ। ਤੁਰੰਤ ਹੀ ਉਸ ਨੇ ਆਪਣੇ ਸ਼ਰਧਾਲੂ ਨਾਲ ਉੱਥੋਂ ਖਿਸਕਣਾ ਮੁਨਾਸਿਬ ਸਮਝਿਆ।

**ਧਰਮ ਗੁਰੂ ਨਿਰ-ਉੱਤਰ :**

ਮੇਰਾ ਇੱਕ ਅਧਿਆਪਕ ਮਿੱਤਰ ਤਰਕਸ਼ੀਲ ਸੰਸਥਾ ਨਾਲ ਸਿੱਧੇ ਰੂਪ ਵਿੱਚ ਤਾਂ ਨਹੀਂ ਜੁੜਿਆ ਪਰ ਜਾਣਕਾਰੀ ਪੂਰੀ ਰੱਖਦਾ ਹੈ। ਸਾਡੀ ਕਾਲਾਂਵਾਲੀ ਮੰਡੀ 'ਚ ਇੱਕ ਧਰਮ ਦਾ ਇੱਕ ਧਰਮ ਗੁਰੂ ਆਪਣੇ ਪੈਰੋਕਾਰਾਂ ਨਾਲ ਗਲੀ 'ਚੋਂ ਲੰਘ ਰਿਹਾ ਸੀ। ਉਨ੍ਹਾਂ 'ਚੋਂ ਇੱਕ ਜਣਾ ਅਧਿਆਪਕ ਦਾ ਜਾਣੂੰ ਹੋਣ ਕਰਕੇ ਉਹ ਉਸ ਕੋਲ ਆ ਖੜ੍ਹੇ। ਜਦ ਅਧਿਆਪਕ ਨੇ ਹੱਥ ਮਿਲਾਉਣ ਦੀ ਕੋਸ਼ਿਸ਼ ਕੀਤੀ ਤਾਂ ਉਸ ਨੇ ਆਪਣਾ ਹੱਥ ਪਿਛਾਂਹ ਖਿੱਚ ਲਿਆ ਤੇ ਆਖਿਆ, 'ਤੈਨੂੰ ਪਤਾ ਨਹੀਂ, ਸੰਤਾਂ ਨਾਲ ਹੱਥ ਨਹੀਂ ਮਿਲਾਈਦੇ, ਸਗੋਂ ਉਨ੍ਹਾਂ ਦੇ ਤਾਂ ਪੈਰੀਂ ਹੱਥ ਲਾਈਦੇ ਐ।' ਧਰਮ ਗੁਰੂ ਅੜ ਗਿਆ। ਉਸ ਨੇ ਅਧਿਆਪਕ ਨੂੰ ਆਪਣੇ ਪੈਰੀਂ ਹੱਥ ਲਾਉਣ ਲਈ ਆਖਿਆ। ਅਧਿਆਪਕ ਤੋਂ ਵੀ ਰਿਹਾ ਨਾ ਗਿਆ, ਉਹ ਬੋਲਿਆ, 'ਮੈਂ ਅੱਜ ਤੱਕ ਆਪਣੇ ਮਾਤਾ ਪਿਤਾ ਤੇ ਬਜ਼ੁਰਗਾਂ ਤੋਂ ਇਲਾਵਾ ਕਿਸੇ ਦੇ ਪੈਰੀਂ ਹੱਥ ਨਹੀਂ ਲਗਾਏ, ਤੂੰ ਕੌਣ ਹੁੰਦਾ ਏਂ ਮੈਥੋਂ ਛੋਟੀ ਉਮਰ ਦਾ ਹੋ ਕੇ ਪੈਰੀਂ ਹੱਥ ਲਵਾਉਣ ਵਾਲਾ' ਅਧਿਆਪਕ ਦਾ ਆਤਮ ਵਿਸ਼ਵਾਸ ਤੇ ਦਲੀਲ ਸੁਣ ਕੇ ਧਰਮ ਗੁਰੂ ਸ਼ਾਂਤ ਹੋ ਗਿਆ ਤੇ ਆਪਣੇ ਪੈਰੋਕਾਰਾਂ ਨਾਲ ਨੀਵੀਂ ਪਾਈ ਅਗਾਂਹ ਤੁਰਦਾ ਬਣਿਆ। ❏ ❏ 94167-24331

# ਪ੍ਰਸ਼ਨ



ਡਾ. ਤ੍ਰਿਲੋਕ ਚੰਦ ਤੁਲਸੀ

ਪ੍ਰਸ਼ਨ ਦੀ ਬਣਾਵਟ ਅਤੇ ਉੱਚਿੱਤ ਸ਼ਬਦਾਵਲੀ ਪ੍ਰਤੀ ਸਾਵਧਾਨ ਰਹਿਣਾ ਜ਼ਰੂਰੀ ਹੈ, ਫੇਰ ਹੀ ਮਿੱਤਰਤਾਪੂਰਵਕ ਗੱਲਬਾਤ ਹੋ ਸਕੇਗੀ। ਨਹੀਂ ਤਾਂ ਇੱਕ, ਕੁਝ ਕਹੇਗਾ ਅਤੇ ਦੂਜਾ, ਹੋਰ ਸਮਝੀ ਜਾਵੇਗਾ। ਪ੍ਰਸਿੱਧ ਫਰਾਂਸੀਸੀ ਦਾਰਸ਼ਨਿਕ ਵਾਲਟੇਅਰ ਨੇ ਏਸੇ ਲਈ ਕਿਹਾ ਸੀ, 'ਜੇ ਮੇਰੇ ਨਾਲ ਗੱਲ ਕਰਨੀ ਚਾਹੁੰਦੇ ਹੋ ਤਾਂ ਪਹਿਲਾਂ ਆਪਣੇ ਸ਼ਬਦਾਂ ਨੂੰ ਪ੍ਰੀਭਾਸ਼ਤ ਕਰਕੇ ਆਓ'

ਇਸ ਪ੍ਰਸੰਗ ਵਿੱਚ ਏਹ ਵੇਖਣਾ ਉਚਿਤ ਹੋਵੇਗਾ ਕਿ ਗੰਭੀਰ ਪ੍ਰਸ਼ਨ, ਮੁਖ ਤੌਰ 'ਤੇ ਕਿਹੋ ਜਿਹੇ ਹੁੰਦੇ ਹਨ ਅਤੇ ਉਹਨਾਂ ਨੂੰ ਕਿਹੋ ਜਿਹੇ ਲੋਕ ਪੁੱਛਦੇ ਹਨ?

ਕੀ, ਕਿਉਂ ਅਤੇ ਕਿਵੇਂ?

ਗੰਭੀਰ ਪ੍ਰਸ਼ਨ, ਮੋਟੇ ਤੌਰ 'ਤੇ ਤਿੰਨ ਪ੍ਰਕਾਰ ਦੇ ਹੁੰਦੇ ਹਨ। ਜ਼ਿਆਦਾ ਗੰਭੀਰ ਪ੍ਰਸ਼ਨ ਹੈ, ਇਹ ਕੀ ਹੋ ਰਿਹਾ ਹੈ? ਉਸ ਤੋਂ ਘੱਟ ਗਹਿਰਾ ਪ੍ਰਸ਼ਨ ਹੈ, ਇਹ ਕਿਉਂ ਹੋ ਰਿਹਾ ਹੈ? ਓਦੂੰ ਵੀ ਘੱਟ ਗਹਿਰਾ ਪ੍ਰਸ਼ਨ ਹੈ, ਇਹ ਕਿਵੇਂ ਹੋਵੇ?

ਕੀ, ਪੁੱਛਣ ਵਾਲੇ ਲੋਕ, ਆਮ ਤੌਰ 'ਤੇ ਦਾਰਸ਼ਨਿਕ ਰੁਚੀ ਵਾਲੇ ਹੁੰਦੇ ਹਨ। ਕਿਉਂ, ਦੀ ਖੋਜ ਕਰਨ ਵਾਲੇ ਵਿਗਿਆਨੀ ਅਤੇ ਕਿਵੇਂ ਦਾ ਉੱਤਰ ਮੰਗਣ ਵਾਲੇ, ਵਿਵਹਾਰਕ ਲੋਕ ਹੁੰਦੇ ਹਨ। ਇਸ ਦ੍ਰਿਸ਼ਟੀ ਤੋਂ ਦੇਖੀਏ ਕਿ ਜਿੰਨ੍ਹਾਂ ਦੀ ਰੁਚੀ ਯੋਜਨਾਬੱਧ (Progremme perception) ਵਿੱਚ ਹੈ, ਉਹ 'ਕਿਵੇਂ' ਪੁੱਛਣ ਵਾਲੇ ਲੋਕ ਹਨ। ਸਿਧਾਂਤ ਬੋਧ (Perception of principles) ਵਿੱਚ ਮੁੱਖ ਰੁਚੀ ਰੱਖਣ ਵਾਲੇ, ਜ਼ਿਆਦਾਤਰ 'ਕਿਉਂ' ਬਾਰੇ ਪੁੱਛਦੇ ਹਨ ਅਤੇ ਜਿੰਨ੍ਹਾਂ ਦੀ ਮੁੱਖ ਰੁਚੀ ਤੰਤਰ ਅਵਧਾਰਣਾ ਬੋਧ (Perception of system concepts) ਵਿੱਚ ਹੁੰਦੀ ਹੈ, ਉਹ 'ਕੀ' ਦੇ ਰੂਪ 'ਚ ਪ੍ਰਸ਼ਨ ਕਰਦੇ ਹਨ।

ਪ੍ਰਸ਼ਨਾਂ ਨੂੰ ਜੇ ਇਸ ਸੰਦਰਭ 'ਚ ਦੇਖੀਏ ਤਾਂ ਮੈਂ ਆਪਣੇ ਆਪ ਨੂੰ ਵੀ ਜਾਣ ਸਕਾਂਗਾ ਅਤੇ ਦੂਸਰੇ ਨੂੰ ਵੀ। ਸਾਰਥਕ ਸੰਵਾਦ ਤਾਂ ਹੀ ਹੋਵੇਗਾ ਜੇ ਦੋ ਜਣੇ ਇੱਕੋ ਪੱਧਰ 'ਤੇ ਗੱਲ ਕਰਨ। ਜਾਂ ਮੈਂ ਅਗਲੇ ਦੇ ਪੱਧਰ ਤੱਕ ਜਾਵਾਂ ਜਾਂ ਅਗਲਾ ਮੇਰੇ ਪੱਧਰ 'ਤੇ ਆਵੇ। ਜੇ ਅਸੀਂ ਆਪੋ-ਆਪਣੇ ਪੱਧਰ 'ਤੇ ਚਿਪਕੇ ਰਹੇ ਤਾਂ ਮੈਂ ਕਹਿੰਦਾ ਰਹਾਂਗਾ ਕਿ ਤੁਹਡਾ ਪ੍ਰਸ਼ਨ ਗਲਤ ਹੈ ਤੇ ਦੂਸਰਾ ਕਹੇਗਾ ਕਿ ਮੇਰਾ ਉੱਤਰ ਠੀਕ ਨਹੀਂ।

ਸੁਆਲ ਜੁਆਬ 'ਚ ਕਈ ਵਾਰ ਉਲਝਣ ਇਸ ਕਰਕੇ ਪੈਦਾ ਹੁੰਦੀ ਹੈ ਕਿ ਸੁਆਲ ਕਿਸੇ ਹੋਰ ਪੱਧਰ 'ਤੇ ਉਠਾਇਆ ਜਾਂਦਾ ਹੈ ਅਤੇ ਜੁਆਬ ਕਿਸੇ ਹੋਰ ਪੱਧਰ ਤੋਂ ਦਿੱਤਾ ਜਾਂਦਾ ਹੈ। ਮੈਂ 'ਕਿਵੇਂ' ਪੁੱਛ ਰਿਹਾ ਹਾਂ ਅਤੇ ਤੁਸੀਂ 'ਕੀ' ਦੱਸ ਰਹੇ ਹਨ। ਗੱਲ ਨੂੰ ਸਪੱਸ਼ਟ ਕਰਨ ਲਈ ਇੱਕ ਮਹੱਤਵਪੂਰਨ ਪ੍ਰਸ਼ਨ ਨੂੰ ਦੇਖੋ। ਮੋਟੇ ਤੌਰ 'ਤੇ ਸਾਰੇ ਲੋਕ, ਇਸ ਬੁਨਿਆਦੀ ਸੁਆਲ ਦਾ ਉੱਤਰ ਲੱਭਣ ਲਈ ਜੀਅ ਰਹੇ ਹਨ। ਇਸ ਬੁਨਿਆਦੀ ਹੋਂਦ ਮਈ ਪ੍ਰਸ਼ਨ ਦਾ ਸੰਬੰਧ ਇਸ ਗੱਲ ਨਾਲ ਹੈ ਕਿ ਸਾਰੇ ਲੋਕ ਦੁਖੀ ਹਨ, ਅਸ਼ਾਂਤ ਹਨ ਅਤੇ ਇਸ ਦੁਖੀ ਸੰਸਾਰ ਵਿੱਚ ਸੁਖਮਈ ਜੀਵਨ ਜਿਉਣਾ ਚਾਹੁੰਦੇ ਹਨ। ਸਮੱਸਿਆ ਸਾਰਿਆਂ ਦੇ ਸਾਹਮਣੇ ਉਹੀ ਹੈ। ਪਰੰਤੂ ਇਸ ਦਾ ਸਾਹਮਣਾ, ਸਾਰੇ ਆਪੋ-ਆਪਣੇ ਢੰਗ ਨਾਲ ਕਰਦੇ ਹਨ ਅਤੇ ਵੱਖ-ਵੱਖ ਪ੍ਰਸ਼ਨ ਉਠਾਉਂਦੇ ਹਨ- ਕਿਵੇਂ, ਕਿਉਂ ਜਾਂ ਕੀ।

ਇਸ ਸਮੱਸਿਆ ਦੇ ਹੱਲ ਲਈ, ਆਪਣੇ ਢੰਗ ਨਾਲ ਸੁਆਲ ਪੁੱਛਦਾ ਹੋਇਆ, ਮੈਂ ਵੱਖ-ਵੱਖ ਲੇਖਕਾਂ, ਚਿੰਤਕਾਂ ਅਤੇ ਗੁਰੂਆਂ ਕੋਲ ਜਾਂਦਾ ਹਾਂ। ਉਹ ਆਪਣੇ-ਆਪਣੇ ਢੰਗ ਨਾਲ, ਆਪੋ-ਆਪਣੇ ਬੋਧ ਪੱਧਰ ਦੇ ਅਨੁਸਾਰ ਉੱਤਰ ਦਿੰਦੇ ਹਨ। ਮੈਂ ਉਹ ਜਵਾਬ ਸਵੀਕਾਰ ਕਰਦਾ ਹਾਂ, ਜੋ ਮੇਰੇ ਆਪਣੇ ਬੋਧ ਪੱਧਰ ਦੇ ਅਨੁਕੂਲ ਹੋਣ। ਇਸ ਗੱਲ ਨੂੰ ਥੋੜਾ ਹੋਰ ਸਪੱਸ਼ਟ ਕਰੀਏ।

ਉਕਤ ਸਮੱਸਿਆ ਨੂੰ ਜੇ ਮੈਂ 'ਕਿਵੇਂ' ਦੇ ਰੂਪ 'ਚ ਦੇਖਿਆ ਹੈ ਤਾਂ ਮੈਂ ਪੁੱਛਦਾ ਹਾਂ, 'ਦੁੱਖ ਤੋਂ ਮੈਂ ਕਿਵੇਂ ਬਚਾਂ, ਮੈਂ ਸੁਖੀ ਕਿਵੇਂ ਹੋਵਾਂ।' ਇਹ ਪ੍ਰਸ਼ਨ ਲੈ ਕੇ, ਜੇ ਮੈਂ ਕਿਸੇ ਕਲਾਕਾਰ ਕੋਲ ਜਾਵਾਂ, ਉਹ ਕੁਝ ਇਹੋ ਜਿਹਾ ਸ਼ੇਅਰ ਸੁਣਾ ਦੇਵੇਗਾ।

*ਅਕਲ ਕੇ ਭਟਕੇ ਹੁਏ ਕੋ ਰਾਹ ਦਿਖਲਾਤੇ ਹੁਏ,*
*ਹਮਨੇ ਕਾਟੀ ਜ਼ਿੰਦਗੀ ਦੀਵਾਨਾ ਕਹਿਲਾਤੇ ਹੁਏ।*

ਉਹ ਕਹੇਗਾ, 'ਸਾਰੇ ਝਮੇਲੇ ਬੁੱਧੀ ਨੇ ਖੜੇ ਕੀਤੇ ਹਨ। ਬੌਧਿਕ ਉਲਝਣਾਂ ਤੋਂ ਬਚੋ। ਸੰਸਾਰ ਨੂੰ ਸਹਿਜ ਦ੍ਰਿਸ਼ਟੀ

ਨਾਲ ਦੇਖੋ, ਸੁੰਦਰਤਾ ਦਾ ਰਸ ਪੀਓ, ਇਹੀ ਆਨੰਦ ਦਾ ਸ੍ਰੋਤ ਹੈ। ਮਸਤੀ 'ਚ ਝੂਮ ਕੇ ਜੀਓ, ਲੋਕ ਪਾਗਲ ਕਹਿੰਦੇ ਹਨ ਤਾਂ ਕਹਿਣ ਦਿਓ। ਜੇ ਮੇਰੀ ਮੁੱਖ ਰੁਚੀ ਇੰਦਰਿਆਵੀ ਬੋਧ ਪਾਉਣ 'ਚ ਹੋਵੇ ਤਾਂ ਸਮੱਸਿਆ ਦਾ ਇਹ ਹੱਲ, ਮੈਨੂੰ ਪਸੰਦ ਆ ਜਾਵੇਗਾ ਅਤੇ ਇਸ ਅਸ਼ਾਂਤ ਭਵਸਾਗਰ ਵਿੱਚ ਮੈਂ ਆਪਣੇ ਵਾਸਤੇ ਇੱਕ ਸ਼ਾਂਤ ਸੁੰਦਰ ਟਾਪੂ ਬਣਾ ਲਵਾਂਗਾ। ਵਿਭਿੰਨ ਕਲਾਵਾਂ ਦਾ ਮਜ਼ਾ ਲੈਂਦਿਆਂ, ਜੀਉਣ ਦੀ ਕੋਸ਼ਿਸ਼ ਕਰਾਂਗਾ ਜਾਂ ਨਸ਼ੀਲੇ ਪਦਾਰਥਾਂ ਦਾ ਸੇਵਨ ਕਰਦਿਆਂ ਹੋਰ ਸਜੀਵ ਇੰਦਰਿਆਵੀ ਬੋਧ ਪਾਉਣ ਦਾ ਯਤਨ ਕਰਾਂਗਾ।

ਜੇ ਮੇਰੀ ਰੁਚੀ ਸਬੰਧਤ ਬੋਧ 'ਚ ਹੈ ਤਾਂ ਮੈਨੂੰ ਪ੍ਰੇਮ ਦੀ ਗੱਲ ਵੱਧ ਜਚੇਗੀ। ਈਸ਼ਵਰ ਨਾਲ ਪ੍ਰੇਮ ਕਰੋ, ਅਨੰਦ ਮਿਲੇਗਾ। ਕੀਰਤਨ ਕਰਦਿਆਂ, ਨਚਦਿਆਂ ਗਾਉਂਦਿਆਂ, ਪ੍ਰੇਮ 'ਚ ਡੁੱਬੇ ਹੰਝੂ ਵਹਾਉਂਦੇ ਭਗਤਾਂ ਦੀ ਮੰਡਲੀ 'ਚ ਮਿਲ ਕੇ ਮੈਂ ਆਪਣੇ ਦੁੱਖ ਭੁੱਲ ਜਾਵਾਂਗਾ। ਮੀਰਾਂ ਵਾਂਗ ਮਸਤੀ 'ਚ ਗਾਵਾਂਗਾ।

ਜੇ ਯੋਜਨਾ ਬੋਧ ਮੇਰਾ ਪਸੰਦੀਦਾ ਬੋਧ ਹੈ ਤਾਂ ਮੈਂ ਕਰਮਸ਼ੀਲਤਾ ਨੂੰ ਆਨੰਦ ਦਾ ਸਰੋਤ ਮੰਨਾਗਾ। ਦੁਨੀਆਂ ਦੀ ਸੇਵਾ ਕਰੋ, ਨਿਆਂ ਲਈ ਲੜੋ, ਆਪਣੇ ਦੁੱਖ ਭੁੱਲ ਜਾਓਗੇ। ਸੁੱਖ ਕਿਵੇਂ ਮਿਲੇ, ਦਾ ਤਸੱਲੀਬਖ਼ਸ਼ ਉੱਤਰ ਮੈਨੂੰ ਕਿਸੇ ਅਜਿਹੇ ਗੁਰੂ ਤੋਂ ਮਿਲੇਗਾ ਜੋ ਵਿਸਥਾਰਪੂਰਵਕ ਹਦਾਇਤਾਂ ਦਿੰਦਾ ਹੋਵੇ। ਇਸ ਤਰ੍ਹਾਂ ਧਿਆਨ ਲਾਓ, ਪੂਜਾ ਇਓਂ ਕਰੋ, ਇਹ ਖਾਓ, ਇਹ ਨਾ ਪਾਓ ਆਦਿ। ਜੇ ਮੇਰੀ ਰੁਚੀ ਤੰਤਰ ਧਾਰਣਾ ਬੋਧ ਵਿੱਚ ਹੈ ਤਾਂ ਮੇਰਾ ਪ੍ਰਸ਼ਨ 'ਕੀ' ਮੂਲਕ ਹੋਵੇਗਾ– ਸੰਸਾਰ ਵਿੱਚ ਇਹ ਸਭ ਕੀ ਹੋ ਰਿਹਾ ਹੈ ? ਕਿ ਸਾਰੇ ਦੁਖੀ ਹਨ। ਦੁੱਖ ਉਤਪਾਦਨ ਦੀ ਸਾਰੀ ਪ੍ਰਕਿਰਿਆ ਨੂੰ ਮੈਂ ਦੇਖਣਾ ਚਾਹਾਂਗਾ ਅਤੇ ਜੇ ਮੈਂ ਇਹ ਸਪੱਸ਼ਟ ਦੇਖ ਲੈਂਦਾ ਹਾਂ ਤਾਂ ਮੈਨੂੰ 'ਕਿਉਂ' ਦਾ ਉੱਤਰ ਵੀ ਮਿਲ ਜਾਵੇਗਾ। ਦੁੱਖ ਦਾ ਇੱਕ ਕਾਰਣ ਨਹੀਂ ਹੈ, ਇਸ ਦੇ ਕਈ ਕਾਰਣ ਹੋ ਸਕਦੇ ਹਨ। ਵੱਖ-ਵੱਖ ਲੋਕ, ਵੱਖ-ਵੱਖ ਕਾਰਣਾਂ ਕਰਕੇ ਦੁਖੀ ਹਨ। ਮੈਂ ਹਮੇਸ਼ਾਂ ਇੱਕ ਕਾਰਣ ਕਰਕੇ ਦੁਖੀ ਰਹਾਂ, ਇਹ ਜ਼ਰੂਰੀ ਨਹੀਂ। ਕਦੇ ਮੈਂ ਕਿਸੇ ਗੱਲ ਤੋਂ ਦੁਖੀ ਹੁੰਦਾ ਹਾਂ, ਕਦੇ ਮੈਂ ਕਿਸੇ ਤੋਂ। 'ਕਿਵੇਂ' ਪੁੱਛਣ ਲਈ ਫੇਰ ਮੈਨੂੰ ਕਿਸੇ ਹੋਰ ਕੋਲ ਨਹੀਂ ਜਾਣਾ ਪਵੇਗਾ। ਜਿਹੋ ਜਿਹਾ ਕਾਰਣ ਹੋਵੇਗਾ, ਉਸੇ ਤਰ੍ਹਾਂ ਦਾ ਇਲਾਜ ਕਰ ਲਵਾਂਗਾ।

ਮਹਾਤਮਾ ਬੁੱਧ ਨੇ, ਆਪਣਾ ਚਿਰਾਗ ਆਪ ਬਣੋ, ਦੀ ਜੋ ਗੱਲ ਕਹੀ ਹੈ, ਉਸ ਦਾ ਮਤਲਬ ਇਹੋ ਹੈ। 'ਇਹ ਸਭ ਕੀ ਹੋ ਰਿਹਾ ਹੈ' ਇਹ ਦੇਖਣਾ ਆਪਣਾ ਚਿਰਾਗ ਆਪ ਬਣਨਾ ਹੈ। ਫਿਰ ਜਿਹੋ ਜਿਹਾ ਰਸਤਾ ਹੋਵੇਗਾ, ਉਸੇ ਹਿਸਾਬ ਨਾਲ ਤਹਿ ਕਰ ਸਕਾਂਗਾ। 'ਕਿਵੇਂ' ਪੁੱਛਣ ਵਾਲੇ ਲੋਕ ਹਨੇਰੇ 'ਚ ਚੱਲਣ ਵਾਲੇ ਲੋਕ ਹਨ, ਜੋ ਦੂਜਿਆਂ ਤੋਂ ਪੁੱਛਦੇ ਹਨ ਕਿ ਉਹਨਾਂ ਨੂੰ ਕਿਵੇਂ ਤੁਰਨਾ ਚਾਹੀਦਾ ਹੈ।

**ਕੁਝ ਪ੍ਰਸ਼ਨ:-**

ਪ੍ਰਸ਼ਨਾਂ ਸਬੰਧੀ ਕੁਝ ਆਮ ਗੱਲਾਂ ਕਰਨ ਉਪਰੰਤ ਕੁਝ ਵਿਸ਼ੇਸ਼ ਪ੍ਰਸ਼ਨਾਂ ਨੂੰ ਦੇਖਣ ਦੀ ਲੋੜ ਹੈ।

**? ਜੇ ਵਿਅਕਤੀ 'ਚ ਸਵਾਤੀਤ* (Lokrhr: self trascentnding) ਭਾਵ ਹੈ ਤਾਂ ਚਾਰੇ ਪਾਸੇ ਸੁਗੰਧ ਬਿਖਰੇਗੀ, ਜੇ ਸਵਾਗ੍ਰਾਹੀ** (Lokxzkgh: self assertive) ਭਾਵ ਹੈ ਤਾਂ ਅਸੀਂ ਕੰਡਾ ਚੁਭਾਂਵਾਂਗੇ ਅਤੇ ਖੁਦ ਵੀ ਚੋਭ ਮਹਿਸੂਸ ਕਰਾਂਗੇ। ਮੇਰੀ ਜਗਿਆਸਾ ਹੈ, ਕਿ ਕੋਈ ਵਿਅਕਤੀ ਦੁਖ ਪਾਉਣਾ ਨਹੀਂ ਚਾਹੁੰਦਾ, ਫਿਰ ਵੀ ਚੋਭ ਲੈਣ ਵਾਲੇ ਕੰਮ ਕਰ ਬੈਠਦਾ ਹੈ। ਲੋਕ ਕਿਉਂ ਨਹੀਂ ਸਵਾਤੀਤ ਭਾਵਾਂ ਨੂੰ ਅਪਣਾਉਂਦੇ ਅਤੇ ਸਵਾਗ੍ਰਾਹੀ ਭਾਵਾਂ ਤੋਂ ਕਿਉਂ ਨਹੀਂ ਬਚਦੇ। ਕਿਸੇ ਵਿੱਚ ਸਵਾਤੀਤ ਭਾਵ ਕਿਉਂ ਪ੍ਰਮੁੱਖ ਹੁੰਦੇ ਹਨ ਅਤੇ ਕਿਸੇ ਹੋਰ ਵਿੱਚ ਸਵਾਗ੍ਰਾਹੀ ਭਾਵ, ਪ੍ਰਬਲ ਕਿਉਂ ਹੁੰਦੇ ਹਨ। ਕੀ ਇਸ ਦਾ ਕਾਰਣ, ਵਿਅਕਤੀ ਵਿਸ਼ੇਸ਼ ਦੇ ਬਚਪਨ ਦੇ ਅਨੁਭਵ, ਉਸ ਦੇ ਮਾਨਸਿਕ ਵਿਕਾਸ, ਆਲਾ-ਦੁਆਲਾ ਆਦਿ ਵਿੱਚ ਲੱਭਣਾ ਚਾਹੀਦਾ ਹੈ ਜਾਂ ਉਸ ਦੇ ਸਰੀਰ ਦੇ ਅੰਦਰ ਦੇ ਵਿਕਾਰਾਂ, ਪ੍ਰਕਿਰਿਆਵਾਂ, ਗ੍ਰੰਥੀਆਂ ਦੇ ਰਿਸਾਅ, ਰਸਾਇਣਕ ਪਦਾਰਥਾਂ ਦੇ ਅਨੁਪਾਤ ਆਦਿ ਵਿੱਚ, ਜਾਂ ਦੋਨਾਂ 'ਚ ਜਾਂ ਕਿਤੇ ਹੋਰ?**

➢ ਕਿਸ ਵਿਅਕਤੀ ਵਿੱਚ ਕਿਹੜੇ ਭਾਵ ਹਨ, ਕਿੰਨੇ ਕਿਰਿਆਸ਼ੀਲ ਹਨ। ਇਹ ਅੰਤਮ ਤੌਰ 'ਤੇ ਉਸ ਦੀ ਜੈਵਿਕ ਵਿਰਾਸਤ 'ਤੇ ਨਿਰਭਰ ਕਰਦਾ ਹੈ ਅਤੇ ਉਸ ਦੇ ਸੱਭਿਆਚਾਰਕ ਮਹੌਲ 'ਤੇ ਵੀ। ਘੱਟ ਜ਼ਿਆਦਾ ਕਿਰਿਆਸ਼ੀਲ ਭਾਵ ਗ੍ਰੰਥੀਆਂ ਉਸ ਨੂੰ ਜੈਵਿਕ ਵਿਰਾਸਤ ਤੋਂ ਮਿਲਦੀਆਂ ਹਨ ਅਤੇ ਇਹ ਗ੍ਰੰਥੀਆਂ ਕਿੱਥੋਂ ਤੱਕ ਕਿਰਿਆਸ਼ੀਲ ਹੁੰਦੀਆਂ ਹਨ। ਕਿਸ ਰੂਪ ਅਤੇ ਕਿਸ ਦਿਸ਼ਾ ਵਿੱਚ ਅਭਿਵਿਅਕਤ ਹੁੰਦੀਆਂ ਹਨ, ਇਹ ਵਿਅਕਤੀ ਦੇ ਵਿਸ਼ੇਸ਼ ਮਹੌਲ ਉੱਪਰ ਨਿਰਭਰ ਕਰਦਾ ਹੈ ਜਿਵੇਂ ਜ਼ਿਆਦਾ ਕਿਰਿਆਸ਼ੀ (Adrenal Gland) ਦਾ ਰਿਸਾਅ ਤੁਹਾਨੂੰ ਯੁੱਧ ਕਰਦਿਆ ਬਹਾਦਰ ਬਣਾ ਸਕਦਾ ਹੈ। ਫੁੱਟਬਾਲ ਦੇ ਮੈਦਾਨ 'ਚ ਭੱਜਣ 'ਚ ਮੱਦਦ ਕਰ ਸਕਦਾ ਹੈ।

ਰਹੀ ਗੱਲ, ਕਿ ਲੋਕ ਸਵਾਗ੍ਰਾਹੀ ਭਾਵ ਛੱਡ ਕਿਉਂ ਨਹੀਂ ਦਿੰਦੇ। ਸਵਾਗ੍ਰਾਹੀ ਅਤੇ ਸਵਾਤੀਤ ਦੋਨੋਂ ਪ੍ਰਕਾਰ ਦੇ ਭਾਵਾਂ ਦੀ ਜੀਵਨ ਸੰਘਰਸ਼ 'ਚ ਆਪਣੀ ਆਪਣੀ ਭੂਮਿਕਾ ਹੈ। ਆਪਣੇ-ਆਪ ਨੂੰ ਬਚਾ ਕੇ ਰੱਖਣ ਦੀ ਪ੍ਰਵਿਰਤੀ, ਜੀਵਨ ਦਾ ਬੁਨਿਆਦੀ ਲੱਛਣ ਹੈ ਅਤੇ ਜੀਵ ਦੇ ਆਤਮ ਰੱਖਿਆ ਦੇ

* ਪਾਰਗਾਮੀ (ਮਨ ਤੋਂ ਪਾਰ), ** ਹਉਂ (ਮੈਂ ਤੇ ਜ਼ੋਰ)

ਯਤਨ, ਅੰਤਮ ਤੌਰ 'ਤੇ ਉਸ ਦੇ ਸਵਾਗ੍ਰਾਹੀ ਭਾਵਾਂ ਉੱਪਰ ਅਵਲੰਬਿਤ (ਨਿਰਭਰ) ਹੁੰਦੇ ਹਨ। ਨਸਲ ਨੂੰ ਅੱਗੇ ਵਧਾਉਣਾ ਵੀ ਜੀਵਨ ਦਾ ਇੱਕ ਬੁਨਿਆਦੀ ਲੱਛਣ ਹੈ ਅਤੇ ਸੰਤਾਨ ਦੇ ਪ੍ਰਤੀ ਵਾਤਸਲ ਭਾਵ ਸਵਾਤੀਤ ਭਾਵਾਂ ਦਾ ਆਧਾਰ ਬਣਦਾ ਹੈ। ਵਾਤਸਲ ਭਾਵ, ਘੱਟ ਵਿਕਸਿਤ ਜੀਵ ਜਾਤੀਆਂ 'ਚ ਨਿਗੂਣਾ ਹੈ, ਜਦੋਂ ਕਿ ਮਨੁੱਖ 'ਚ ਬਹੁਤ ਜ਼ਿਆਦਾ ਵਿਕਸਿਤ। ਮਨੁੱਖ ਇੱਕ ਸਮਾਜਕ ਪ੍ਰਾਣੀ ਹੈ ਅਤੇ ਉਸ ਵਿੱਚ ਸਮਾਜਕ ਸਹਿਯੋਗ ਦੀ ਪ੍ਰਵਿਰਤੀ ਵੀ ਪਈ ਹੈ। ਇਹ ਪ੍ਰਵਿਰਤੀ ਵੀ ਸਵਾਤੀਤ ਭਾਵਾਂ 'ਤੇ ਅਧਾਰਿਤ ਹੈ।

ਸਭਿਅਤਾ ਦੇ ਵਿਕਾਸ ਦਾ ਇੱਕ ਨਤੀਜਾ ਇਹ ਨਿਕਲਿਆ ਹੈ ਕਿ ਸੁਰੱਖਿਆ ਲਈ, ਵਿਅਕਤੀ ਜ਼ਿਆਦਾ ਤੋਂ ਜ਼ਿਆਦਾ ਸਮਾਜਕ ਪ੍ਰਬੰਧਾਂ 'ਤੇ ਨਿਰਭਰ ਹੋ ਗਿਆ ਹੈ, ਵਿਅਕਤੀਗਤ ਪ੍ਰਬੰਧਾਂ 'ਤੇ ਇਹ ਨਿਰਭਰਤਾ ਘਟੀ ਹੈ। ਇਸ ਲਈ ਸਵਾਗ੍ਰਾਹੀ ਭਾਵਾਂ ਨੂੰ ਹੁਣ ਓਨਾ ਪ੍ਰਸ਼ੰਸਾਮਈ ਨਹੀਂ ਮੰਨਿਆ ਜਾਂਦਾ ਜਿੰਨਾ ਪਹਿਲਾਂ। ਕ੍ਰੋਧ ਕਦੇ ਵੀਰ ਪੁਰਸ਼ਾਂ ਦਾ ਸ਼ਿੰਗਾਰ ਸੀ, ਹੁਣ ਟੈਨਿਸ ਖਿਡਾਰੀ ਮੈਕਨਰੋ, ਜਦੋਂ ਟੈਨਿਸ ਦੇ ਮੈਦਾਨ 'ਚ ਗਾਲ੍ਹਾਂ ਕੱਢਦਾ ਹੈ, ਤਾਂ ਉਸ ਨੂੰ ਜੁਰਮਾਨਾ ਕੀਤਾ ਜਾਂਦਾ ਹੈ। ਕਿੰਤੂ ਮਜ਼ੇਦਾਰ ਗੱਲ ਇਹ ਹੈ ਕਿ ਵਰਤਮਾਨ ਸਮੇਂ ਵਿੱਚ ਅਸੀਂ ਸਵਾਗ੍ਰਾਹੀ ਭਾਵਾਂ ਨੂੰ ਕੋਸਦੇ ਵੀ ਹਾਂ ਅਤੇ ਨਾਲ ਦੀ ਨਾਲ ਇਹਨਾਂ ਨੂੰ ਉਤਸ਼ਾਹਿਤ ਵੀ ਕਰਦੇ ਹਾਂ ਕਿਉਂਕਿ ਸੀਮਿਤ ਸਾਧਨ ਦਾ ਇਹ ਯੁਗ, ਵਿਆਪਕ ਮੁਕਾਬਲੇ ਦਾ ਯੁੱਗ ਹੈ ਅਤੇ ਮੁਕਾਬਲੇ ਵਿੱਚ ਜਿੱਤਣ ਵਾਸਤੇ ਸਵਾਗ੍ਰਾਹੀ ਭਾਵਾਂ ਦਾ ਵਿਕਸਿਤ ਹੋਣਾ ਜ਼ਰੂਰੀ ਹੈ। ਜ਼ਿਆਦਾ ਹੌਂਸਲਾ ਅਫ਼ਜਾਈ ਪਾ ਕੇ ਇਹ ਸਵਾਗ੍ਰਾਹੀ ਭਾਵ ਲੋਕਾਂ ਨੂੰ ਹਮਲਾਵਰ ਬਣਾ ਦਿੰਦੇ ਹਨ ਅਤੇ ਚਾਰੇ ਪਾਸੇ ਅਰਾਜਕਤਾ, ਕਲੇਸ਼, ਆਤੰਕਵਾਦ, ਭ੍ਰਿਸ਼ਟਾਚਾਰ ਆਦਿ ਫੈਲਾ ਰਹੇ ਹਨ। ਲੜਨ ਲਈ, ਭਿਅੰਕਰ ਹਥਿਆਰ ਹੁਣ ਆਸਾਨੀ ਨਾਲ ਮਿਲ ਜਾਂਦੇ ਹਨ ਅਤੇ ਇਹਨਾਂ ਭੜਕੇ ਸਵਾਗ੍ਰਾਹੀ ਭਾਵਾਂ ਦੇ ਕਾਰਣ ਸਾਰਾ ਜੀਵਨ ਹੀ ਖਤਰੇ 'ਚ ਆ ਗਿਆ ਹੈ। ਜੋ ਸਵਾਗ੍ਰਾਹੀ ਭਾਵ ਆਤਮ ਰੱਖਿਆ ਦਾ ਕੰਮ ਕਰਦੇ ਸੀ, ਉਹ ਹੁਣ ਆਤਮਵਿਨਾਸ਼, ਬਲਕਿ ਸਰਵਨਾਸ਼ ਦੀ ਧਮਕੀ ਦੇ ਰਹੇ ਹਨ।

? **ਕੀ ਅਸੀਂ ਮਿਹਨਤ, ਆਤਮ ਸੁਝਾਅ ਜਾਂ ਯਤਨਾਂ ਨਾਲ ਅਜੇਹਾ ਵਿਵਹਾਰ ਬਣਾ ਸਕਦੇ ਹਾਂ ਜੋ ਸਾਨੂੰ ਮਿਲੀਆਂ ਕਿਰਿਆਸ਼ੀਲ ਗ੍ਰੰਥੀਆਂ ਦੇ ਸੁਭਾਅ ਦੇ ਉਲਟ ਹੋਣ। ਜੋ ਸਵਾਗ੍ਰਾਹੀ ਭਾਵ ਗ੍ਰੰਥੀਆਂ ਦੀ ਥਾਂ ਸਵਾਤੀਤ ਸਵਾਗ੍ਰਾਹੀਭਾਵ ਗਰੰਥੀਆਂ ਨੂੰ ਕਿਰਿਆਸ਼ੀਲ ਕਰ ਦੇਵੇ। ਅਜਿਹੇ ਲੋਕ ਮਿਲਦੇ ਹਨ ਜੋ ਸਮਝਦੇ ਹਨ ਕਿ ਸ਼ਰਾਬ ਵਰਗੀਆਂ ਚੀਜ਼ਾਂ ਮਾੜੀਆਂ ਹਨ, ਪ੍ਰੰਤੂ ਪੀਣੋਂ ਵੀ ਨਹੀਂ ਹਟਦੇ। ਕੀ ਇਹ ਇਸ ਗੱਲ ਦਾ ਸਮਰਥਨ ਨਹੀਂ ਕਿ ਵਿਅਕਤੀ ਦੇ ਗਲ ਪਈ ਗ੍ਰੰਥੀ, ਚਾਹੁਣ ਦੇ ਬਾਵਜੂਦ ਉਸ ਤੋਂ ਆਪਣੇ ਖਿਲਾਫ਼ ਵਿਵਹਾਰ ਕਰਨ ਨਹੀਂ ਦਿੰਦੀ। ਅਜਿਹੀ ਸਥਿਤੀ 'ਚ ਸੁਧਾਰ ਦੀ ਆਸ ਭੁਲਾਣਾ ਨਹੀਂ।**

➢ ਵਿਸ਼ੇਸ਼ ਭਾਵ ਗ੍ਰੰਥੀਆਂ ਦੀ ਕਿਰਿਆਸ਼ੀਲਤਾ ਜਾਂ ਨਿਸ਼ਕਿਰਿਆਸ਼ੀਲਤਾ ਸਾਡੇ ਸੁਭਾਅ ਦਾ ਆਧਾਰ ਹੈ। ਸੱਭਿਆਚਾਰਕ ਅਭਿਆਸ ਦੇ ਪ੍ਰਭਾਵ ਨਾਲ, ਆਤਮਦਮਨ (Self repretion) ਕਰਦੇ ਹੋਏ ਅਸੀਂ ਆਪਣੇ ਸੁਭਾਅ ਦੇ ਉਲਟ ਆਚਰਣ ਕਰਨ ਦਾ ਯਤਨ ਤਾਂ ਕਰ ਸਕਦੇ ਹਾਂ ਕਿੰਤੂ ਇਹ ਵਿਰੋਧੀ ਆਚਰਣ ਸਥਿਰ ਅਤੇ ਸਥਾਈ ਨਹੀਂ ਹੋਵੇਗਾ। ਮੌਕੇ ਮਿਲਦੇ ਹੀ, ਅਸੀਂ ਇਸ ਨੂੰ ਛੱਡ ਦੇਵਾਂਗੇ। ਮੇਨਕਾ ਦੇ ਘੁੰਗਰੂਆਂ ਦੀ ਛਣ-ਛਣ ਨਾਲ ਵਿਸ਼ਵਾਮਿੱਤਰ ਦੀ ਤਪੱਸਿਆ ਲੜਖੜਾ ਗਈ। ਸਵਾਗ੍ਰਾਹੀ ਭਾਵ ਗ੍ਰੰਥੀਆਂ ਦਾ ਰਿਸਾਅ ਅਸਲ ਵਿੱਚ ਸਾਡੇ ਅੰਦਰ ਊਰਜਾ ਪੈਦਾ ਕਰਦਾ ਹੈ। ਇਹ ਊਰਜਾ ਕਿਸੇ ਕਾਰਜ ਰਾਹੀਂ ਪ੍ਰਗਟ ਹੋਣ ਲਈ ਤੜਪਦੀ ਹੈ। ਜਦੋਂ ਅਸੀਂ ਇਸ ਦੇ ਨਿਕਾਸ ਦੇ ਇੱਕ ਰਸਤੇ ਨੂੰ ਰੋਕਦੇ ਹਾਂ ਤਾਂ ਇਹ ਕਿਸੇ ਹੋਰ ਰਸਤੇ ਤੋੜ ਕੇ ਵਹਿ ਨਿਕਲਦੀ ਹੈ। ਜਿਵੇਂ, ਕਾਮ ਭਾਵ ਵਾਲੇ ਵਿਅਕਤੀ, ਕ੍ਰੋਧ ਨਾਲ ਉਬਲਦੇ ਰਹਿੰਦੇ ਹਨ। ਜਦੋਂ ਊਰਜਾ ਦੇ ਸਾਰੇ ਰਸਤੇ ਬੰਦ ਹੋਣ ਤਾਂ ਵਿਅਕਤੀ ਅੰਤਰ ਦਵੰਦ, ਬੇਹਿੱਸ, ਤਣਾਓ ਆਦਿ ਦਾ ਸ਼ਿਕਾਰ ਹੋ ਜਾਂਦਾ ਹੈ। ਮਾਨਸਿਕ ਰੋਗੀ ਵੀ ਬਣ ਸਕਦਾ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਖੇਡ-ਕੁੱਦ, ਨਾਚ, ਸਾਹਸਿਕ ਅਭਿਆਸ ਆਦਿ ਵਿੱਚ ਊਰਜਾ ਦੇ ਵਿਕਾਸ ਲਈ ਰਾਹ ਮਿਲਦਾ ਹੈ।

ਸਭਿਆਚਾਰਕ ਅਭਿਆਸ ਨਾਲ, ਵਿਅਕਤੀ ਨੂੰ ਸਮਾਜਕ ਲੋੜਾਂ ਅਨੁਕੂਲ ਢਾਲਣ ਦਾ ਯਤਨ ਕੀਤਾ ਜਾਂਦਾ ਹੈ ਪ੍ਰੰਤੂ ਇਹ ਅਭਿਆਸ ਇੱਕ ਹੱਦ ਤੱਕ ਹੀ ਸਫ਼ਲ ਹੁੰਦਾ ਹੈ। ਜੇ ਇਹ ਪੂਰਾ ਸਫ਼ਲ ਹੈ ਜਾਏ ਤਾਂ ਮਨੁੱਖ 'ਵਿਅਕਤੀ' ਦੀ ਥਾਂ ਰੋਬੋਟ (ਇੱਕ ਮਸ਼ੀਨ) ਮਾਤਰ ਬਣ ਜਾਵੇਗਾ। ਕੱਟੜਪੰਥੀਆਂ ਦੇ ਮੈਂਬਰ ਇਸ ਦੀ ਉਦਾਹਰਣ ਹਨ। ਜੇ ਅਭਿਆਸ ਪੂਰੀ ਤਰ੍ਹਾਂ ਅਸਫ਼ਲ ਹੋ ਜਾਏ ਤਾਂ ਵਿਅਕਤੀ ਬੇਸ਼ਰਮ ਅਤੇ ਨਿਰਦਈ ਬਣ ਜਾਵੇਗਾ।

ਸੰਖੇਪ ਵਿੱਚ ਸਵਾਗ੍ਰਾਹੀ ਭਾਵ ਸਾਨੂੰ ਜੈਵਿਕ ਵਿਰਾਸਤ ਦੇ ਮਿਲਦੇ ਹਨ ਅਤੇ ਅਸੀਂ ਇਹਨਾਂ ਨੂੰ ਖਤਮ ਨਹੀਂ ਕਰ ਸਕਦੇ। ਹਾਂ, ਏਨਾ ਜ਼ਰੂਰ ਕਰ ਸਕਦੇ ਹਾਂ, ਕਿ ਇਹਨਾਂ ਦੇ ਨਿਕਾਸ ਲਈ ਅਣਹਾਨੀਕਾਰਣ ਰਸਤੇ ਮਿਲਦੇ ਰਹਿਣ।

? **ਜੇ ਕਿਸੇ ਦੀਆਂ ਸਵਾਗ੍ਰਾਹੀ ਗ੍ਰੰਥੀਆਂ ਉਸ**

**ਦੀ ਚੋਣ ਨਹੀਂ, ਬਲਕਿ ਉਸ ਦੇ ਗਲ ਪਈਆਂ ਹਨ ਅਤੇ ਉਸ ਦੇ ਵਿਵਹਾਰ ਨੂੰ ਪ੍ਰਭਾਵਿਤ ਕਰਦੀਆਂ ਹਨ, ਤਾਂ ਫਿਰ ਵਿਅਕਤੀ ਨੂੰ ਦੋਸ਼ੀ ਕਿਵੇਂ ਠਹਿਰਾਇਆ ਜਾ ਸਕਦਾ ਹੈ।**

➢ ਦੋਸ਼ੀ ਠਹਿਰਾਣਾ ਜਾਂ ਪ੍ਰਸੰਸਾ ਕਰਨੀ, ਇਹ ਵਿਅਕਤੀ ਦਾ ਨੈਤਿਕ ਮੁਲਅੰਕਣ ਹੈ। ਇਹ ਮੁਲਅੰਕਣ ਸਮਾਜਕ ਲੋੜਾਂ ਦੇ ਆਧਾਰ 'ਤੇ ਕੀਤਾ ਜਾਂਦਾ ਹੈ। ਇਸ ਲਈ ਇਹ ਯੁਗ ਸਭਿਆਚਾਰਕ ਹੈ। ਦੂਜਾ, ਰੁੱਖ ਵਿਅਗਿਆਨ ਚਿੰਤਨ ਦਾ ਹੈ। ਉਹ ਇਹ ਸਮਝਣ ਦੀ ਕੋਸ਼ਿਸ਼ ਕਰਦਾ ਹੈ ਕਿ ਜੋ ਹੈ ਉਹ ਅਜਿਹਾ ਕਿਉਂ ਹੈ? ਨੈਤਿਕ ਰੁਖ ਅਤੇ ਵਿਗਿਆਨਕ ਰੁਖ, ਦੋਨਾਂ ਦੀ ਆਪਣੀ ਆਪਣੀ ਭੂਮਿਕਾ, ਆਪਣਾ ਆਪਣਾ ਮਹੱਤਵ ਹੈ। ਸਪਸ਼ਟ ਚਿੰਤਨ, ਲਈ ਜ਼ਰੂਰੀ ਹੈ, ਅਸੀਂ ਇਸ ਗੱਲ ਬਾਰੇ ਸੁਚੇਤ ਰਹੀਏ ਕਿ ਅਸੀਂ ਹੁਣ ਕਿਹੜਾ ਰੁਖ ਆਪਣਾ ਰਹੇ ਹਾਂ।

**? ਵਰਤਮਾਨ ਮੁਕਾਬਲੇਬਾਜੀ ਵਿੱਚ, ਜੇ ਕੋਈ ਆਕਾਂਖਿਆਵਾਂ (Aspiration) ਨੂੰ ਛੱਡ ਕੇ ਨਿਸਲ ਹੋ ਜਾਵੇ ਤਾਂ ਇਸ ਦਾ ਸਿੱਟਾ, ਉਸਦੇ ਪਿਸ ਜਾਣ, ਪਛੜ ਜਾਣ ਵਿੱਚ ਨਹੀਂ ਹੋਵੇਗਾ। ਲੱਗਦਾ ਹੈ, ਆਦਮੀ ਦਾ ਆਕਾਂਖਿਆਵਾਂ ਨੂੰ ਛੱਡਣਾ ਇਕ ਤਰ੍ਹਾਂ ਦੀ ਭਾਂਜ ਹੀ ਹੋਵੇਗੀ, ਜਿੰਨਾ ਚਿਰ ਸਮੂਹਿਕ ਤੌਰ 'ਤੇ ਵਿਵਹਾਰ 'ਚ ਤਬਦੀਲੀ ਨਹੀਂ ਆਉਂਦੀ।**

➢ ਅੱਜ ਦਾ ਯੁਗ ਵਿਆਪਕ ਮੁਕਾਬਲੇ ਦਾ ਯੁਗ ਹੈ। ਇਸ ਵਿੱਚ ਆਕਾਂਖਿਆਵਾਂ ਦਾ ਜਰੂਰੀ ਪ੍ਰਤੀਤ ਹੋਣਾ, ਸੁਭਾਵਿਕ ਹੈ। ਕਿੰਤੂ ਇਸ ਦੇ ਕਾਰਨ ਭੜਕੇ ਸਵਾਗ੍ਰਾਹੀ ਭਾਵ ਅੱਜ ਬਹੁਤ ਖਤਰਨਾਕ ਬਣ ਗਏ ਹਨ, ਇਹ ਵੀ ਇੱਕ ਤੱਥ ਹੈ। ਇਹਨਾਂ ਦੋਨਾਂ ਗੰਲਾਂ ਨੂੰ ਦੇਖਦੇ ਹੋਏ, ਕੌਣ ਕੀ ਕਹਿੰਦਾ ਹੈ, ਇਹ ਉਸ ਦੀ ਜੀਵਨ ਸਬੰਧੀ ਆਸ 'ਤੇ ਨਿਰਪਰ ਕਰੇਗਾ, ਭਾਂਜ ਦਾ ਸੁਆਲ। ਮੈਂ ਇਸ ਮੁਕਾਬਲੇਬਾਜੀ 'ਚ ਸ਼ਾਮਿਲ ਰਿਹਾ ਹਾਂ। ਮੈਂ ਇਸ ਨੂੰ ਮਹੱਤਵਪੂਰਣ ਸਮਝਦਾ ਹਾਂ ਅਤੇ ਜਿਹੜਾ ਵਿਅਕਤੀ ਉਸ ਵਿੱਚ ਭਾਗ ਨਹੀਂ ਲੈਂਦਾ, ਉਹ ਮੈਨੂੰ ਭਾਂਜਵਾਦੀ ਲੱਗਦਾ ਹੈ। ਪਰੰਤੂ ਇਹ ਵੀ ਹੋ ਸਕਦਾ ਹੈ ਕਿ ਦੂਜਾ ਵਿਅਕਤੀ ਮੁਕਾਬਲੇਬਾਜੀ ਨੂੰ ਕੋਈ ਅਹਿਮੀਅਤ ਦਿੰਦਾ ਨਾ ਹੋਵੇ ਅਤੇ ਇਸੇ ਲਈ ਉਹ ਪਾਸੇ ਖੜਾ ਹੋਵੇ। ਜਿਸ ਨੂੰ ਮੈਂ 'ਭਾਂਜਵਾਦ' ਕਹਿੰਦਾ ਹਾਂ, ਉਸ ਨੂੰ ਉਹ ਸਮਝਦਾਰੀ ਸਮਝ ਰਿਹਾ ਹੋਵੇ।

ਇਹ ਪ੍ਰਸ਼ਨ ਮਹੱਤਵਪੂਰਨ ਹਨ ਕਿਉਂਕਿ ਇਹਨਾਂ ਦਾ ਅਧਾਰ ਸਮੇਂ ਦੀਆਂ ਮਾਨਤਾਵਾਂ ਹਨ ਅਤੇ ਇਹਨਾਂ ਦਾ ਸਰੋਤ ਸੰਵੇਦਨਸ਼ੀਲ ਚਿੰਤਨ ਦੀ ਮਨੋਸਥਿਤੀ ਹੈ। ਇਹ ਗੱਲ ਨੂੰ ਹੋਰ ਨੇੜਿਓ ਦੇਖਣ ਦੀ ਲੋੜ ਹੈ।

ਹਰ ਇੱਕ ਯੁੱਗ ਦੀਆਂ ਕੁਝ ਮਾਨਤਾਵਾਂ ਜ਼ਿਆਦਾ ਸਰਬ-ਪ੍ਰਮਾਣਿਤ ਹੋ ਜਾਂਦੀਆਂ ਹਨ ਅਤੇ ਉਸ ਸਮੇਂ ਦਾ ਚਿੰਤਨ ਅਤੇ ਪ੍ਰਸ਼ਨ ਵੀ ਆਮ ਤੌਰ 'ਤੇ ਉਸ ਉੱਪਰ ਆਧਾਰਿਤ ਹੁੰਦੇ ਹਨ। ਜਿਵੇਂ ਫਰਾਂਸੀਸੀ ਕਰਾਂਤੀ ਦੇ ਤਿੰਨ ਨਾਹਰੇ- ਬਰਾਬਰੀ, ਸਵੈਧੀਨਤਾ, ਭਾਈਚਾਰਾ, ਅਧੁਨਿਕ ਯੁਗ ਦੀਆਂ ਬੁਨਿਆਦੀ ਮਾਨਤਾਵਾਂ ਦੇ ਸੂਚਕ ਹਨ। ਕੱਲ ਦੇ ਜਾਗੀਰੂ ਯੁਗ ਵਿੱਚ ਵਿਅਕਤੀ ਨੂੰ ਜਿੰਨੀ ਬਰਾਬਰੀ ਅਤੇ ਆਜ਼ਾਦੀ ਪ੍ਰਾਪਤ ਸੀ, ਉਸ ਤੋਂ ਕਿਤੇ ਜ਼ਿਆਦਾ ਬਰਾਬਰੀ ਅਤੇ ਅਜ਼ਾਦੀ ਅੱਜ ਦੇ ਸਨਅਤੀ ਯੁਗ 'ਚ ਹੈ, ਇਸ 'ਚ ਕੋਈ ਸ਼ੱਕ ਨਹੀਂ। ਕਿੰਤੂ ਇਹ ਵੀ ਇੱਕ ਤੱਥ ਹੈ ਕਿ ਅਜੇ ਤੱਕ ਨਾ ਸਾਰੇ ਲੋਕ ਬਰਾਬਰ ਹਨ ਅਤੇ ਨਾ ਹੀ ਆਜ਼ਾਦ। ਭਾਈਚਾਰਾ ਤਾਂ ਹੋਰ ਵੀ ਸੁੰਗੜ ਗਿਆ ਹੈ। ਅਜਿਹਾ ਕਿਉਂ? ਇਹ ਬੁਨਿਆਦੀ ਸਵਾਲ ਹੈ, ਜੋ ਅੱਜ ਦੇ ਸੰਵੇਦਨਸ਼ੀਲ ਚਿੰਤਕ ਨੂੰ ਕਿਸੇ ਨਾ ਕਿਸੇ ਰੂਪ 'ਚ ਅੰਦੋਲਿਤ ਕਰਦਾ ਹੈ।

'ਗਲੀ ਪਈ ਹੈ' ਕਹਿ ਕੇ ਅਸੀਂ ਇਸ ਤੱਥ ਪ੍ਰਤੀ ਆਪਣੀ ਮਜ਼ਬੂਰੀ ਅਤੇ ਨਾਖੁਸ਼ੀ ਪ੍ਰਗਟ ਕਰ ਰਹੇ ਹਾਂ ਕਿ ਸਵਾਗ੍ਰਾਹੀ ਭਾਵ ਗ੍ਰੰਥੀਆਂ ਸਾਨੂੰ ਜੈਵਿਕ ਵਿਰਾਸਤ 'ਚ ਮਿਲੀਆਂ ਹਨ (ਜਿਵੇਂ ਗਲ ਪਿਆ ਢੋਲ ਵਜਾਉਣਾ ਪੈਂਦਾ ਹੈ)। ਸਾਡੀ ਇਹ ਨਾਖੁਸ਼ੀ, ਭਾਈਚਾਰੇ ਸਬੰਧੀ, ਸਾਡੀ ਮਾਨਤਾ ਦੇ ਕਾਰਣ ਹੈ। ਸਵਾਗ੍ਰਾਹੀ ਭਾਵ, ਭਾਈਚਾਰੇ ਦਾ ਭਾਵ ਵਿਕਸਿਤ ਨਹੀਂ ਹੋਣ ਦਿੰਦੇ। 'ਮਿਧਿਆ ਜਾਣਾ' ਅਤੇ 'ਪਛੜ ਜਾਣਾ' ਸ਼ਬਦ ਬਰਾਬਰੀ ਅਤੇ ਆਜ਼ਾਦੀ ਦੀਆਂ ਮਾਨਤਾਵਾਂ ਤੋਂ ਪ੍ਰੇਰਿਤ ਹੋਏ ਲੱਗਦੇ ਹਨ। ਕੋਈ ਮਿਧਿਆ ਜਾ ਰਿਹਾ ਹੈ, ਕੋਈ ਮਿਧ ਰਿਹਾ ਹੈ। ਕੋਈ ਪਛੜ ਗਿਆ ਹੈ, ਕੋਈ ਅੱਗੇ ਨਿਕਲ ਗਿਆ ਹੈ।

ਇਹ ਤਿੰਨੋ ਮਾਨਤਾਵਾਂ ਯੁਗ ਦੀਆਂ ਮਾਨਤਾਵਾਂ ਹਨ। ਮਹੱਤਵਪੂਰਨ ਹਨ, ਇਸ ਵਿੱਚ ਕੋਈ ਸ਼ੱਕ ਨਹੀ। ਕਿੰਤੂ ਹਨ ਤਾਂ ਇਹ ਨੈਤਿਕ ਸਮੱਸਿਆਵਾਂ ਅਤੇ ਸਮੱਸਿਆ ਦਾ ਵਿਗਿਆਨ ਅਧਿਐਨ ਕਰਨ ਲਈ ਸਾਨੂੰ ਇਹਨਾਂ ਬੁਨਿਆਦੀ ਮਾਨਤਾਵਾਂ ਦੀ ਵੀ ਬਾਹਰਮੁਖੀ ਹੋ ਕੇ ਪੜਚੋਲ ਕਰਨੀ ਪਵੇਗੀ। ਨੈਤਿਕ ਦ੍ਰਿਸ਼ਟੀ ਤੋਂ ਕਿੰਨੀਆਂ ਵੀ ਜ਼ਰੂਰੀ ਲੱਗਦੀਆਂ ਹੋਣ, ਹੈ ਤਾਂ ਇਹ ਯੁਗ ਸਾਪੇਖ਼ਕ (relative) ਮਾਨਤਾਵਾਂ, ਮਨੁੱਖ ਦੇ ਮਹੌਲ ਦੀਆਂ ਮਾਨਤਾਵਾਂ। ਕੁਦਰਤੀ ਸੰਸਾਰ ਵਿੱਚ ਇਹ ਨਹੀਂ ਚੱਲਦੀਆਂ। ਜਾਨਵਰ, ਬੇਕਿਰਕ ਜੀਵਨ ਸੰਗਰਾਮ 'ਚ ਲੱਗੇ ਹੋਏ, ਇਕ ਦੂਜੇ ਨੂੰ ਖਾ ਰਹੇ ਹਨ। ਇੱਥੇ ਨਾ ਭਰਾਤਰੀ ਭਾਵ ਹੈ, ਨਾ ਬਰਾਬਰੀ ਨਾ ਆਜ਼ਾਦੀ।

**ਅਨੁ: ਅ.ਗੋਂਦਾਰਾ**



# ਆਈਨਸਟਾਈਨ ਦੇ ਦਿਮਾਗ਼ ਦੀ ਚੀਰ-ਫ਼ਾੜ

15 ਅਪ੍ਰੈਲ 1955 ਦੇ ਦਿਨ ਮਹਾਨ ਹਿਸਾਬਦਾਨ ਅਤੇ ਭੌਤਿਕ ਵਿਗਿਆਨੀ ਅਲਬਰਟ ਆਈਨਸਟਾਈਨ ਦੀ ਮੌਤ ਹੋਈ। ਉਸ ਦੀ ਉਮਰ 76 ਸਾਲ ਸੀ। ਬੇਸ਼ੱਕ ਉਸ ਦੀ ਦੇਹ ਦਾ ਸੰਸਕਾਰ ਕੀਤਾ ਗਿਆ, ਪ੍ਰੰਤੂ ਉਸ ਦਾ ਦਿਮਾਗ਼ ਰੱਖ ਲਿਆ ਗਿਆ। ਡਾ. ਥੋਮਸ ਐੱਸ.ਹਾਰਵੇ, ਜੋ ਪ੍ਰਿੰਸਟਨ ਹਸਪਤਾਲ ਵਿੱਚ, ਬਤੌਰ ਪਥੌਲੌਜਿਸਟ ਕੰਮ ਕਰ ਰਿਹਾ ਸੀ। ਆਈਨਸਟਾਈਨ ਦੀ ਮੌਤ ਉਪਰੰਤ ਸਵੇਰੇ ਹੀ, ਉਸ ਦਾ ਦਿਮਾਗ਼ ਕੱਢ ਲਿਆ। ਬਾਅਦ ਵਿੱਚ ਉਸ ਦਾ ਕੀ ਹੋਇਆ, ਇਹ ਇੱਕ ਰਹੱਸ ਹੈ।



**ਖੋਜ:** 70 ਦਹਾਕੇ ਦੇ ਅੱਧ 'ਚ, ਨਿਊ ਜਰਸੀ ਮੰਥਲੀ, ਦਾ ਰੀਪੋਰਟਰ ਸਟੀਵਨ ਲੈਵੀ, ਆਈਨਸਟੀਨ ਦੇ ਦਿਮਾਗ਼ ਸਬੰਧੀ ਭਾਲ ਵਿੱਚ ਤੁਰ ਪਿਆ। ਉਸ ਨੇ 1978 'ਚ ਆਪਣੀ ਸਟੋਰੀ ਛਾਪੀ। ਉਸ ਨੇ ਲੱਭਿਆ ਕਿ ਆਈਨਸਟਾਈਨ ਦਾ ਦਿਮਾਗ ਹਾਲੇ ਵੀ ਡਾ. ਹਾਰਵੇ ਕੋਲ ਸੀ। ਦਿਮਾਗ਼ ਨੂੰ ਕੱਟ ਕੇ ਦੋ ਹਿੱਸਿਆ 'ਚ ਵੰਡ ਕੇ, ਮਰਤਬਾਨਾਂ 'ਚ ਸਾਂਭਿਆ ਹੋਇਆ ਸੀ।

**ਪੇਪਰ:** ਆਈਨਸਟੀਨ ਦੇ ਦਿਮਾਗ ਦੀ ਖੋਜਬੀਨ ਬਾਰੇ ਹੁਣ ਤੱਕ ਤਿੰਨ ਵਿਗਿਆਨਕ ਅਧਿਐਨ ਛਪ ਚੁੱਕੇ ਹਨ। ਪਹਿਲਾ ਪੇਪਰ 'On the brain of a scientist, Albert Einstein', 1985 'ਚ Experimental Neurology ਨਾਂ ਦੇ ਪੇਪਰ 'ਚ ਛਪਿਆ। ਇਹ ਪੇਪਰ ਮੈਰੀਅਨ ਸੀ ਡਾਇਮੰਡ, ਆਰਨੋਲਡ ਬੀ ਸਕੇਬਲ, ਗਰੀਅਰ ਐੱਮ. ਮਰਫ਼ੀ ਅਤੇ ਥਾਮਸ ਹਾਰਵੇ ਨੇ ਲਿਖਿਆ। ਉਹਨਾਂ ਦੇ ਆਈਨਸਟੀਨ ਦੇ ਦਿਮਾਗ ਦੇ ਚਾਰ ਭਾਗਾਂ ਦੇ Nerve Cell ਅਤੇ Glial Cells ਦੀ ਗਿਣਤੀ ਕੀਤੀ।

**ਦੂਜਾ ਪੇਪਰ:** ਦੂਜਾ ਪੇਪਰ 'Neuroscience Letters', 1996 'ਚ ਛਪਿਆ। ਆਈਨਸਟਾਈਨ ਦੇ ਦਿਮਾਗ਼ ਦਾ ਭਾਰ 1230 ਗ੍ਰਾਮ ਸੀ ਜਿਹੜਾ ਕਿ ਆਮ ਗੱਭਰੂ ਦੇ ਦਿਮਾਗ ਨਾਲੋਂ ਘੱਟ ਸੀ ਜੋ ਔਸਤਨ 1400 ਗ੍ਰਾਮ ਹੁੰਦਾ ਹੈ। ਲੇਖਕਾਂ ਨੇ ਉਸ ਦੇ Cerebral Cortex.... (9 ਭਾਗ) ਦੀ ਮੋਟਾਈ ਨੂੰ, ਬਾਕੀ ਪੰਜ ਦਿਮਾਗਾਂ ਨਾਲੋਂ ਪਤਲੀ ਦੱਸਿਆ ਹੈ। ਬੇਸ਼ੱਕ ਆਈਨਸਟਾਈਨ ਦੇ ਦਿਮਾਗ ਦੇ Neurons ਦੀ ਸੰਘਣਤਾ ਬਹੁਤ ਜ਼ਿਆਦਾ ਸੀ। ਦੂਸਰੇ ਸ਼ਬਦਾਂ 'ਚ, Cortex ਦੇ ਖਾਸ ਹਿੱਸੇ ਦੇ ਨਿਓਰੋਨਜ਼ ਦੀ ਗਿਣਤੀ ਜ਼ਿਆਦਾ ਸੀ।

**ਤੀਜਾ ਪੇਪਰ:** ਇਹ ਪੇਪਰ, ਬਰਤਾਨੀਆਂ ਦੇ ਮੈਡੀਕਲ ਪਰਚੇ The Lancet 'ਚ 19 ਜੂਨ 1999 'ਚ ਛਪਿਆ। ਇਸ ਵਿੱਚ 57 ਸਾਲ ਤੱਕ ਉਮਰ ਦੇ 35 ਦਿਮਾਗਾਂ ਨਾਲ, ਆਈਨਸਟਾਈਨ ਦੇ ਦਿਮਾਗ ਦੀਆ ਬਾਹਰੀ ਵਿਸ਼ੇਸ਼ਤਾਵਾਂ ਨਾਲ ਤੁਲਨਾ ਕੀਤੀ। ਦੂਜੇ ਵਿਅਕਤੀਆਂ ਦੀ ਬਨਿਸਬਤ, ਆਈਨਸਟਾਈਨ ਦੇ ਦਿਮਾਗ ਦੇ ਸੱਜੇ ਤੇ ਖੱਬੇ ਪਾਸੇ ਅਸਾਧਾਰਣ ਕਿਸਮ ਦੀਆਂ ਲਕੀਰਾਂ ਸਨ। Parietal lobe ਦੇ ਇਹ ਹਿੱਸੇ ਗਣਿਤਕ ਯੋਗਤਾਵਾਂ ਅਤੇ ਪੁਲਾੜ ਸਬੰਧੀ ਸੋਚ ਲਈ ਮਹੱਤਵਪੂਰਨ ਗਿਣੇ ਜਾਂਦੇ ਹਨ। ਉਸ ਦਾ ਦਿਮਾਗ, ਆਮ ਨਾਲੋਂ 15 ਪ੍ਰਤੀਸ਼ਤ ਚੌੜਾ ਸੀ। ਖੋਜੀਆਂ ਦਾ ਵਿਚਾਰ ਹੈ ਕਿ ਉਸ ਦੇ ਦਿਮਾਗ ਦੀਆਂ ਅਦਭੁੱਤ ਵਿਸ਼ੇਸ਼ਤਾਈਆਂ, ਉਸ ਦੀ ਪ੍ਰਤਿਭਾ ਦਾ ਆਧਾਰ ਹਨ।

ਇਸ ਪੇਪਰ ਦੇ ਸਿੱਟਿਆਂ ਦੇ ਆਧਾਰਤ ਇਹ ਕਹਿਣਾ ਕਿ ਆਈਨਸਟਾਈਨ ਦੀ ਪ੍ਰਤਿਭਾ ਦਾ ਆਧਾਰ ਦਿਮਾਗ਼ ਦੇ ਵਿਸ਼ੇਸ਼ ਹਿੱਸੇ ਸਨ, ਕਹਿਣਾ ਮੁਸ਼ਕਲ ਹੈ।

**ਪਹਿਲਾ:** ਆਈਨਸਟਾਈਨ ਦੇ ਦਿਮਾਗ ਦੀ ਤੁਲਨਾ ਜਿੰਨ੍ਹਾਂ ਦਿਮਾਗਾਂ ਨਾਲ ਕੀਤੀ ਗਈ ਉਹ ਆਮ ਵਿਅਕਤੀਆਂ ਦੇ ਹੋ ਸਕਦੇ ਹਨ। ਉਹ ਸਾਰੇ 12 ਸਾਲ ਛੋਟੇ ਸਨ। ਸਭ ਤੋਂ ਛੋਟਾ 47 ਸਾਲ ਦਾ ਸੀ। ਹੋ ਸਕਦਾ ਹੈ, ਆਈਨਸਟਾਈਨ ਦੀ ਉਮਰ 'ਚ Glial Cell ਦੇ ਨਿਓਰੋਨਜ਼ ਉਸੇ ਗਿਣਤੀ ਵਿੱਚ ਹੋ ਜਾਂਦੀ ਹੋਵੇ। ਅਧਿਐਨ ਵਿੱਚ ਦੂਜੇ ਵਿਅਕਤੀਆਂ ਦੇ ਪਿਛੋਕੜ ਬਾਰੇ ਪਤਾ ਨਹੀਂ ਲੱਗਦਾ। ਉਹਨਾ ਦੀ ਸੂਝ ਦਾ ਪੱਧਰ ਕੀ ਸੀ, ਉਹ ਮੋਏ ਕਿਵੇਂ, ਕੀ ਇਹਨਾਂ ਗੱਲਾਂ ਦਾ ਦਿਮਾਗ਼ ਦੇ ਵਿਕਾਸ ਨਾਲ ਸਬੰਧ ਹੈ?

**ਦੂਜਾ-** ਖੋਜੀਆਂ ਕੋਲ ਸਿਰਫ਼ ਆਈਨਸਟੀਨ ਦਾ ਦਿਮਾਗ ਸੀ। ਇਸ ਬਾਰੇ ਹੋਰ ਅਧਿਐਨਾਂ ਦੀ ਲੋੜ ਸੀ ਜਿਸ 'ਚ ਆਈਨਸਟਾਈਨ ਪੱਧਰ ਦੇ ਹੋਰ ਦਿਮਾਗਾਂ ਦੀ ਸਰੀਰਕ ਬਣਤਰ ਬਾਰੇ ਪਤਾ ਲਾਇਆ ਜਾਂਦਾ।

...ਬਾਕੀ ਪੰਨਾ 27 'ਤੇ

# ਧਾਰਮਿਕ ਸੰਸਥਾਵਾਂ ਦੀ ਦੁਰਵਰਤੋਂ



ਐਡਵੋਕੇਟ ਹਰਿੰਦਰ ਲਾਲੀ

ਧਾਰਮਿਕ ਸੰਸਥਾਵਾਂ ਦੀ ਦੁਰਵਰਤੋਂ ਰੋਕਣ ਸਬੰਧੀ ਕੋਈ ਕਾਨੂੰਨ ਬਣਾਉਣ ਬਾਰੇ ਵਿਚਾਰ ਸਰਕਾਰ ਦੇ ਧਿਆਨ ਵਿੱਚ ਉਸ ਵਕਤ ਆਇਆ ਜਦੋਂ ਪੰਜਾਬ ਕਾਲੇ ਦੌਰ 'ਚੋਂ ਗੁਜ਼ਰ ਰਿਹਾ ਸੀ। ਉਸ ਸਮੇਂ ਦੀਆਂ ਮੀਡੀਆ ਰਿਪੋਰਟਾਂ ਅਨੁਸਾਰ ਕੁਝ ਗੁਰਦੁਆਰਿਆਂ ਨਾਲ ਸਬੰਧਤ ਇਮਾਰਤਾਂ ਵਿੱਚ ਖਾਲਿਸਤਾਨ ਪੱਖੀ ਵਿਅਕਤੀਆਂ ਵੱਲੋਂ ਵੱਡੀ ਮਾਤਰਾ ਵਿੱਚ ਹਥਿਆਰ ਜਮ੍ਹਾ ਕੀਤੇ ਹੋਏ ਸਨ। ਮੋਰਚਾਬੰਦੀ ਕਰਨ ਬਾਰੇ ਵੀ ਅਕਸਰ ਹੀ ਮੀਡੀਆ ਰਾਹੀਂ ਜਾਣਕਾਰੀ ਪਹੁੰਚਦੀ ਰਹਿੰਦੀ ਸੀ। ਸੁਰੱਖਿਆ ਦਸਤਿਆਂ ਲਈ ਇਸ ਦੁਰਵਰਤੋਂ ਨੂੰ ਰੋਕਣਾ ਕਾਫ਼ੀ ਟੇਢਾ ਕੰਮ ਸੀ। ਮੌਕੇ ਦੀ ਨਜ਼ਾਕਤ ਨੂੰ ਸਮਝਦਿਆਂ ਭਾਰਤ ਸਰਕਾਰ ਲਈ ਇੱਕ ਆਰਡੀਨੈਂਸ (ਅਧਿਆਦੇਸ਼) ਜਾਰੀ ਕਰਨਾ ਜਰੂਰੀ ਬਣ ਗਿਆ, ਜਿਸ ਰਾਹੀਂ ਧਾਰਮਿਕ ਸਥਾਨਾਂ ਦੀ ਰਾਜਨੀਤਿਕ ਤੇ ਹੋਰ ਮੰਤਵਾਂ ਲਈ ਦੁਰਵਰਤੋਂ ਰੋਕੀ ਜਾ ਸਕੇ। ਇਸ ਉਦੇਸ਼ ਦੀ ਪੂਰਤੀ ਲਈ ਉਸ ਵੇਲੇ ਦੀ ਸਰਕਾਰ ਨੇ 26 ਮਈ 1988 ਨੂੰ ਇੱਕ ਆਰਡੀਨੈਂਸ ਜਾਰੀ ਕਰਕੇ ਦੇਸ਼ ਦੀ ਪ੍ਰਭੂਸੱਤਾ, ਏਕਤਾ ਤੇ ਅਖੰਡਤਾ ਨੂੰ ਧਿਆਨ ਵਿੱਚ ਰਖਦਿਆਂ ਦੇਸ਼ ਦੇ ਤਮਾਮ ਧਾਰਮਿਕ ਸਥਾਨਾਂ ਨੂੰ ਰਾਜਨੀਤਿਕ ਗਤੀਵਿਧੀਆਂ ਕਰਨ, ਹਥਿਆਰ ਜਾਂ ਗੋਲਾ ਬਾਰੂਦ ਜਮ੍ਹਾਂ ਕਰਨ, ਕੋਈ ਹੋਰ ਗੈਰ ਕਾਨੂੰਨੀ ਕਾਰਜ ਕਰਨ, ਦੇਸ਼ ਦੇ ਨਾਗਰਿਕਾਂ ਦਰਮਿਆਨ ਧਰਮ, ਨਸਲ, ਭਾਸ਼ਾ ਆਦਿ ਦੇ ਆਧਾਰ ਤੇ ਦੁਸ਼ਮਣੀ ਫੈਲਾਉਣ ਤੇ ਨਫ਼ਰਤ ਜਾਂ ਬੁਰੇ ਵਿਚਾਰ ਪੈਦਾ ਕਰਨ ਵਾਲੇ ਕਾਰਜਾਂ ਉੱਪਰ ਪਾਬੰਦੀ ਲਗਾ ਦਿੱਤੀ। ਇਸ ਅਨੁਸਾਰ ਕੋਈ ਵੀ ਧਾਰਮਕ ਚੰਦਾ ਰਾਜਨੀਤਿਕ ਉਦੇਸ਼ ਲਈ ਨਹੀਂ ਵਰਤਿਆ ਜਾ ਸਕਦਾ ਤੇ ਕੋਈ ਵੀ ਧਾਰਮਿਕ ਸਥਾਨ ਰਾਜਨੀਤਿਕ ਮੰਤਵ ਵਾਸਤੇ ਕਿਸੇ ਵੀ ਰਸਮ, ਤਿਉਹਾਰ ਜਾਂ ਇਕੱਠ ਕਰਨ ਦੀ ਆਗਿਆ ਨਹੀਂ ਦੇਵੇਗਾ। ਅਜਿਹਾ ਆਰਡੀਨੈਂਸ ਸਿਰਫ਼ ਛੇ ਮਹੀਨੇ ਲਈ ਹੀ ਲਾਗੂ ਹੋ ਸਕਦਾ ਸੀ। ਇਸ ਲਈ ਇਸ ਨੂੰ ਕਾਨੂੰਨੀ ਦਰਜਾ ਦੇਣ ਲਈ ਬਕਾਇਦਾ ਕਾਨੂੰਨ ਦਾ ਰੂਪ ਦੇਣ ਦਾ ਫੈਸਲਾ ਕੀਤਾ ਗਿਆ ਸੀ। ਧਾਰਮਿਕ ਸੰਸਥਾਵਾਂ ਦੀ ਦੁਰਵਰਤੋਂ ਰੋਕਣ ਸਬੰਧੀ ਕਾਨੂੰਨ ਭਾਰਤ ਦੀ ਸੰਸਦ ਵੱਲੋਂ 1988 ਵਿੱਚ ਪਾਸ ਕੀਤਾ ਗਿਆ, ਜਿਸ ਨੂੰ 1 ਸਤੰਬਰ, 1988 ਨੂੰ ਰਾਸ਼ਟਰਪਤੀ ਦੀ ਸਹਿਮਤੀ ਮਿਲਣ ਉਪਰੰਤ ਇਹ ਕਾਨੂੰਨ ਜੰਮੂ ਤੇ ਕਸ਼ਮੀਰ ਨੂੰ ਛੱਡ ਕੇ ਸਮੁੱਚੇ ਭਾਰਤ ਵਿੱਚ 2 ਸਤਬੰਰ 1988 ਨੂੰ ਬਕਾਇਦਾ ਲਾਗੂ ਕਰ ਦਿੱਤਾ ਗਿਆ।

ਇਹ ਕਾਨੂੰਨ ਧਰਮ ਨੂੰ ਸਿਆਸਤ ਤੋਂ ਵੱਖਰਾ ਕਰਨ ਦੇ ਰਸਤੇ ਵਿੱਚ ਮੁਢਲਾ ਤੇ ਇਤਿਹਾਸਕ ਕਦਮ ਹੈ, ਜਿਸ ਦੇ ਦੂਰਰਸੀ ਸਿੱਟੇ ਨਿਕਲਣੇ ਲਾਜ਼ਮੀ ਹਨ, ਬਸ਼ਰਤੇ ਕਿ ਭਾਰਤ ਦੇ ਅਗਾਂਹਵਧੂ ਸੋਚ ਵਾਲੇ ਲੋਕ ਇਸ ਕਾਨੂੰਨ ਤੋਂ ਪੂਰੀ ਤਰ੍ਹਾਂ ਜਾਣੂੰ ਹੋ ਕੇ ਇਸ ਦੀ ਭਰਪੂਰ ਵਰਤੋਂ ਨਾਲ ਧਰਮ ਤੇ ਸਿਆਸਤ ਦੇ ਨਾਪਾਕ ਗਠਜੋੜ ਨੂੰ ਨਿਖੇੜਨ ਲਈ ਸਥਾਈ ਮੀਲ ਪੱਥਰ ਬਣਨ ਵਾਲੇ ਠੋਸ ਉਪਰਾਲੇ ਕਰਨ। ਇਸ ਕਾਨੂੰਨ ਦੀਆਂ ਕੁੱਲ 10 ਧਾਰਾਵਾਂ ਹਨ। ਪਹਿਲੀਆਂ 2 ਧਾਰਾਵਾਂ ਵਿੱਚ ਕਾਨੂੰਨ ਦਾ ਨਾਂ, ਲਾਗੂ ਹੋਣ ਵਾਲਾ ਇਲਾਕਾ ਤੇ ਔਖੇ ਸ਼ਬਦਾਂ ਦੀਆਂ ਪ੍ਰੀਭਾਸ਼ਾਵਾਂ ਦਰਜ ਹਨ ਜਦਕਿ ਅਗਲੀਆਂ 3 ਤੋਂ 6 ਧਾਰਾਵਾਂ ਵਿੱਚ ਸਪੱਸ਼ਟ ਦਰਜ ਕੀਤਾ ਗਿਆ ਹੈ ਕਿ ਕਿਸੇ ਵੀ ਧਾਰਮਿਕ ਸਥਾਨ ਦੀ ਰਾਜਨੀਤਿਕ ਉਦੇਸ਼ ਲਈ ਵਰਤੋਂ ਨਹੀਂ ਕੀਤੀ ਜਾ ਸਕਦੀ। ਧਾਰਮਿਕ ਚੰਦਾ ਸਿਆਸੀ ਮਕਸਦ ਲਈ ਨਹੀਂ ਵਰਤਿਆ ਜਾਵੇਗਾ ਤੇ ਅਜਿਹੀਆਂ ਥਾਵਾਂ ਵਿੱਚ ਹਥਿਆਰ ਜਮ੍ਹਾ ਕਰਨ ਵਰਗੀ ਜਾਂ ਕੋਈ ਹੋਰ ਗੈਰ ਕਾਨੂੰਨੀ ਗਤੀਵਿਧੀ ਸਰਅੰਜ਼ਾਮ ਨਹੀਂ ਦਿੱਤੀ ਜਾ ਸਕੇਗੀ।

ਇਸ ਕਾਨੂੰਨ ਦੀ ਧਾਰਾ 9 ਤਹਿਤ ਬੜੀ ਕਮਾਲ ਦੀ ਗੱਲ/ਵਿਵਸਥਾ ਦਰਜ ਕੀਤੀ ਗਈ ਹੈ ਕਿ ਜੇਕਰ ਕਦੀ ਵੀ ਕਿਸੇ ਧਾਰਮਿਕ ਸਥਾਨ ਵਿੱਚ ਇਸ ਕਾਨੂੰਨ ਦੀ ਕਿਸੇ ਵੀ ਧਾਰਾ ਵੀ ਉਲੰਘਣਾ ਕਰਨ ਵਾਲੀ ਕਾਰਵਾਈ ਕਿਸੇ ਵੱਲੋਂ ਵੀ ਕੀਤੀ ਜਾ ਚੁੱਕੀ ਹੋਵੇ ਤਾਂ ਉੱਥੋਂ ਦਾ ਮੈਨੇਜਰ, ਗ੍ਰੰਥੀ, ਪੁਜਾਰੀ, ਮੌਲਵੀ, ਪਾਦਰੀ ਜਾਂ ਇੰਚਾਰਜ ਉਸ ਗਤੀਵਿਧੀ ਬਾਰੇ ਆਪਣੇ ਤੌਰ ਤੇ ਸਬੰਧਤ ਪੁਲਿਸ ਥਾਣੇ ਵਿੱਚ ਇਤਲਾਹ ਦੇਵੇਗਾ, ਵਰਨਾ ਉਸ ਨੂੰ ਵੀ ਭਾਰਤੀ ਦੰਡਾਵਲੀ (ਆਈ.ਪੀ.ਸੀ.) ਦੀ ਧਾਰਾ 176 ਤਹਿਤ 6 ਮਹੀਨੇ ਦੀ ਕੈਦ ਜਾਂ ਜ਼ੁਰਮਾਨਾ ਜਾਂ ਦੋਵੇਂ ਸਜ਼ਾਵਾਂ ਕੀਤੀਆਂ ਜਾ ਸਕਦੀਆਂ ਹਨ। ਇਸ ਧਾਰਾ ਵਿੱਚ ਇਹ ਵਿਵਸਥਾ ਹੈ ਕਿ ਧਾਰਮਿਕ ਸੰਸਥਾ ਵਿੱਚ ਗੈਰ ਕਾਨੂੰਨੀ ਕਾਰਾ ਵਾਪਰਨ ਤੇ ਉਸ ਦੀ ਜਾਣਕਾਰੀ ਹੋਣ ਵਾਲੇ ਵਿਅਕਤੀ ਨੂੰ ਲਾਜ਼ਮੀ ਤੌਰ ਤੇ ਪੁਲਿਸ

ਥਾਣੇ ਨੂੰ ਸੂਚਨਾ ਦੇਣੀ ਪਵੇਗੀ ਨਹੀਂ ਤਾਂ ਉਸ ਦੇ ਖਿਲਾਫ਼ ਵੀ ਫੌਜਦਾਰੀ ਮੁਕੱਦਮਾ ਚਲਾ ਕੇ ਉਸ ਨੂੰ ਸਜ਼ਾ ਦਿੱਤੀ ਜਾ ਸਕਦੀ ਹੈ। ਧਾਰਾ 10 ਵਿੱਚ ਆਮ ਵਿਵਸਥਾ ਹੈ ਕਿ ਇਸ ਕਾਨੂੰਨ ਦੇ ਬਣਨ ਤੋਂ ਪਹਿਲਾਂ ਜਾਰੀ ਕੀਤੇ ਗਏ ਆਰਡੀਨੈਂਸ ਤਹਿਤ ਕੀਤੀਆਂ ਸਾਰੀਆਂ ਕਾਰਵਾਈਆਂ ਨੂੰ ਇਸ ਕਾਨੂੰਨ ਤਹਿਤ ਕੀਤੀਆਂ ਗਈਆਂ ਹੀ ਸਮਝਿਆ ਜਾਵੇਗਾ।

ਪ੍ਰੰਤੂ ਸਾਡੇ ਦੇਸ਼ ਦੇ ਸਾਰੇ ਹਿੱਸਿਆਂ ਵਿੱਚ ਇਸ ਕਾਨੂੰਨ ਦੀ ਉਲੰਘਣਾ ਜਾਰੀ ਹੈ। ਕਈ ਰਾਜਾਂ ਦੀਆਂ ਸਿਆਸੀ ਪਾਰਟੀਆਂ ਦਾ ਤਾਂ ਧਾਰਮਿਕ ਸੰਸਥਾਵਾਂ ਨਾਲ ਸਿੱਧਾ ਸਿਆਸੀ ਗਠਜੋੜ ਹੈ। ਉਨ੍ਹਾਂ ਦੀਆਂ ਸਿਆਸੀ ਸਰਗਰਮੀਆਂ ਹੀ ਧਾਰਮਿਕ ਸੰਸਥਾਵਾਂ 'ਚੋਂ ਚਲਦੀਆਂ ਹਨ। ਧਾਰਮਿਕ ਸੰਸਥਾਵਾਂ ਦਾ ਚੰਦਾ ਵੀ ਸਿਆਸੀ ਹਿਤਾਂ ਲਈ ਵਰਤਿਆ ਜਾਂਦਾ ਹੈ। ਪੰਜਾਬ ਵਿੱਚ ਇਸ ਦੀ ਦੁਰਵਰਤੋਂ ਆਮ ਹੀ ਵੇਖੀ ਜਾ ਸਕਦੀ ਹੈ। ਪਿਛਲੇ ਦਿਨੀਂ ਵਿਧਾਨ ਸਭਾ ਚੋਣਾਂ ਵਿੱਚ ਸਿਆਸੀ ਪਾਰਟੀਆਂ ਵੱਲੋਂ ਵੱਖ-ਵੱਖ ਧਾਰਮਿਕ ਸਥਾਨਾਂ, ਅਦਾਰਿਆਂ, ਡੇਰਿਆਂ ਤੇ ਮੱਠਾਂ ਦੇ ਮੁਖੀਆਂ ਨੂੰ ਮਿਲ ਕੇ ਆਪਣੀ ਹਮਾਇਤ ਜੁਟਾਉਣ ਦੇ ਯਤਨ ਜੁਟਾਏ ਗਏ। ਇੱਕ ਨਾਮਵਰ ਤੇ ਚਰਚਿਤ ਡੇਰੇ ਦੇ ਮੁਖੀ ਨੇ ਤਾਂ ਆਪਣਾ ਸਿਆਸੀ ਵਿੰਗ ਬਣਾ ਕੇ ਇਸ ਵਾਰ ਸਾਰੀਆਂ ਪਾਰਟੀਆਂ ਦੇ ਉਮੀਦਵਾਰਾਂ ਦੀ ਇੰਟਰਵਿਊ ਵੀ ਲਈ। ਇਸ ਹਮਾਮ ਵਿੱਚ ਸਾਰੀਆਂ ਸਿਆਸੀ ਪਾਰਟੀਆਂ ਨੰਗੀਆਂ ਹਨ। ਸਮੇਂ ਦੀ ਮੰਗ ਅਨੁਸਾਰ ਸਾਡੇ ਦੇਸ਼ ਵਿੱਚ ਅੱਜ ਇੱਕ ਅਜਿਹਾ ਕਾਨੂੰਨ ਬਣਾਉਣ ਦੀ ਅਤਿਅੰਤ ਜਰੂਰਤ ਹੈ, ਜਿਸ ਰਾਹੀਂ ਧਰਮ ਅਤੇ ਸਿਆਸਤ ਨੂੰ ਇੱਕ ਦੂਸਰੇ ਤੋਂ ਵੱਖ ਕਰਨ ਲਈ ਸਪਸ਼ਟ ਤੇ ਪ੍ਰਭਾਵਸ਼ਾਲੀ ਉਪਰਾਲੇ ਕੀਤੇ ਜਾ ਸਕਣ। ਸਰਕਾਰੀ ਖ਼ਜ਼ਾਨੇ ਵਿੱਚੋਂ ਵੀ ਕਿਸੇ ਧਾਰਮਿਕ ਕੰਮ ਜਾਂ ਸਰਗਰਮੀਂ ਲਈ ਕੋਈ ਫੰਡ ਜਾਰੀ ਨਾ ਕੀਤਾ ਜਾਵੇ। ਉਲੰਘਣਾ ਕਰਨ ਵਾਲਿਆਂ ਲਈ ਸਖ਼ਤ ਸਜ਼ਾ ਦੀ ਵਿਵਸਥਾ ਕੀਤੀ ਜਾਵੇ। ਧਾਰਮਿਕ ਸੰਸਥਾਵਾਂ ਦੀ ਦੁਰਵਰਤੋਂ ਨੂੰ ਰੋਕਣ ਵਾਲੇ ਕਾਨੂੰਨ ਨੂੰ ਹੂ-ਬ-ਹੂ ਲਾਗੂ ਕਰਵਾ ਕੇ ਹੀ ਦੁਰਵਰਤੋਂ ਨੂੰ ਨੱਥ ਪਾਈ ਜਾ ਸਕਦੀ ਹੈ। ❑❑ 88720-10000

---

**ਸਫ਼ਾ 25 ਦੀ ਬਾਕੀ (ਆਈਨਸਟਾਈਨ..)**

**ਤੀਜਾ**- ਇਉਂ ਲੱਗਦਾ ਹੈ, ਆਈਨਸਟਾਈਨ ਦੇ ਦਿਮਾਗ ਦੇ ਸਿਰਫ਼ ਚਾਰ ਹਿੱਸਿਆਂ ਦਾ ਅਧਿਐਨ ਕੀਤਾ ਗਿਆ। ਪਰਚੇ ਮੁਤਾਬਿਕ ਹਰੇਕ ਬਲਾਕ ਨੂੰ ਚਾਰ ਤੋਂ 6 ਹਿੱਸਿਆਂ 'ਚ ਕੱਟਿਆ ਅਤੇ ਸਿਰਫ਼ ਇੱਕ ਹਿੱਸੇ ਨੂੰ ਅਧਿਐਨ ਅਧੀਨ ਲਿਆਂਦਾ। ਦੂਸਰੇ ਦਿਮਾਗਾਂ ਦੇ ਕਿਹੜੇ ਹਿੱਸਿਆਂ ਨਾਲ ਤੁਲਨਾ ਕੀਤੀ ਗਈ, ਇਹ ਵੀ ਸਪਸ਼ਟ ਨਹੀਂ ਹੁੰਦਾ।

ਇਹ ਗੱਲ ਚੇਤੇ 'ਚ ਰੱਖਣ ਵਾਲੀ ਹੈ ਕਿ ਦਿਮਾਗ਼ ਦੇ 9 ਅਤੇ 39 ਹਿੱਸੇ, ਦਿਮਾਗ ਦੇ ਦੂਜੇ ਹਿੱਸਿਆਂ ਨਾਲ ਮਹੱਤਵਪੂਰਣ ਸਬੰਧ ਬਣਾਉਂਦੇ ਹਨ। ਦਿਮਾਗ ਦੇ ਕਿਸੇ ਇੱਕ ਹਿੱਸੇ ਨਾਲ, ਕਿਸੇ ਵਿਵਹਾਰ ਨੂੰ ਜੋੜਨਾ ਬਹੁਤਾ ਠੀਕ ਨਹੀਂ ਲੱਗਦਾ ਜਦੋਂ ਕਿ ਗੁੰਝਲਦਾਰ ਵਿਵਹਾਰ ਵਿੱਚ, ਦਿਮਾਗ ਦੇ ਕਈ ਹਿੱਸੇ ਕਾਰਜਸ਼ੀਲ ਹੁੰਦੇ ਹਨ।

ਇਹ ਭਾਗ ਵਿਉਂਤਬੰਦੀ, ਧਿਆਨ, ਯਾਦਾਸ਼ਤ, ਭਾਸ਼ਾ ਅਤੇ ਹੋਰ ਗੁੰਝਲਦਾਰ ਕਿਰਿਆਵਾਂ ਨਾਲ ਸਬੰਧਤ ਸਨ। ਆਈਨਸਟਾਈਨ ਦੇ ਦਿਮਾਗ਼ ਦੇ Glial Cells ਦੇ ਨਿਓਰੋਨਜ਼ ਦੀ ਅਨੁਪਾਤ ਨੂੰ ਹੋਰਨਾਂ 11 ਬੰਦਿਆਂ ਦੇ ਦਿਮਾਗਾਂ ਦੇ ਉਹਨਾਂ ਨਾਲ ਤੁਲਨਾਇਆ ਗਿਆ, ਜੋ 64 ਦੇ ਹੋ ਕੇ ਮਰੇ ਸਨ।

**ਡਾਟਾ**:-

ਇਸ ਤੁਲਨਾ 'ਚੋਂ ਇਹ ਪੱਤਾ ਲੱਗਿਆ ਕਿ ਆਈਨਸਟੀਨ ਦੇ ਅਧਿਐਨ ਅਧੀਨ ਹਿੱਸਿਆਂ ਦੇ Glial Cells ਆਮ ਦਿਮਾਗਾਂ ਨਾਲੋਂ ਛੋਟੇ ਸਨ। ਜਦੋਂ ਇਸ ਦਾ ਹੋਰ ਬਰੀਕੀ ਨਾਲ ਅਧਿਐਨ ਕੀਤਾ ਤਾਂ ਸਿਰਫ਼ ਇੱਕ ਹਿੱਸੇ 39 ਦੇ ਮਹੱਤਵਪੂਰਨ ਫਰਕ ਦਾ ਪਤਾ ਲੱਗਿਆ। ਦਿਮਾਗ ਦੇ ਇਸ ਹਿੱਸੇ 'ਚ ਆਮ ਦਿਮਾਗਾਂ ਨਾਲੋਂ Glial Cell ਦੇ ਨਿਊਰੋਨਜ਼ ਘੱਟ ਸਨ। ਦੂਜੇ ਸ਼ਬਦਾਂ ਦੇ ਹਰ ਨਿਊਰੋਨ ਵਿੱਚ ਜ਼ਿਆਦਾ Glial Cells ਸਨ।

**ਸਿੱਟਾ**:-

ਖੋਜੀਆਂ ਨੇ ਸਿੱਟਾ ਕੱਢਿਆ, ਇੱਕ ਨਿਓਰੋਨ 'ਚ ਬਹੁਤ ਜ਼ਿਆਦਾ Glial Cells ਹੋਣ ਕਰਕੇ, ਆਈਨਸਟਾਈਨ ਦੇ ਦਿਮਾਗ਼ ਦੇ ਨਿਊਰੋਨਜ਼ ਦੀ Metaboli need ..... ਤਿੱਖੀ ਸੀ, ਜਿੰਨ੍ਹਾਂ ਨੂੰ ਵਧ ਊਰਜਾ ਦੀ ਲੋੜ ਸੀ ਤੇ ਵਧ ਊਰਜਾ ਦੀ ਵਰਤੋਂ ਕੀਤੀ। ਇਸੇ ਲਈ, ਸ਼ਾਇਦ ਉਸ ਦੇ ਦਿਮਾਗ ਕੋਲ ਵਧੀਆ ਸੋਚਣ ਦੀ ਯੋਗਤਾ ਅਤੇ ਸਕੇਲਪਾਤਕਿ ਹੁਨਰ ਸੀ।

**ਸਮੱਸਿਆ**:-

ਵਿਗਿਆਨੀ ਛਪੇ ਪਰਚਿਆਂ ਨੂੰ ਧਿਆਨ ਨਾਲ ਪੜ੍ਹਨ ਲਈ ਸਿੱਖਿਅਤ ਹੁੰਦੇ ਹਨ ਅਤੇ ਜੋ ਤਰੀਕਿਆਂ ਦਾ, ਤਜਰਬਿਆਂ ਦੇ ਸਿੱਟਿਆਂ ਨਾਲ ਮੁਲਾਂਕਣ ਕਰ ਸਕਦੇ ਹਨ।

13 ਅਪ੍ਰੈਲ 1955 ਨੂੰ ਆਈਨਸਟਾਈਨ ਦੇ ਪੇਟ ਵਿੱਚ ਗੜਬੜ ਹੋਈ। ਦੋ ਦਿਨਾਂ ਬਾਅਦ ਉਸ ਨੂੰ ਘਰੋਂ ਪ੍ਰਿੰਸਟਨ ਹਸਪਤਾਲ ਲਿਜਾਇਆ ਗਿਆ। ਹਸਪਤਾਲ ਵਿੱਚ ਆਪਣੇ ਲੜਕੇ ਹਾਂਸ ਅਲਬਰਟ ਨਾਲ ਗੱਲਾਂ ਕੀਤੀਆਂ ਅਤੇ ਬੇਹੋਸ਼ੀ ਦੀ ਦੁਆਈ ਲੈਣ ਤੋਂ ਇਨਕਾਰ ਕੀਤਾ। ਉਹ, ਲਿਖਣ ਸਮੱਗਰੀ ਮੰਗਵਾਈ ਅਤੇ ਐਲਾਨ ਕੀਤਾ, "ਮੇਰੇ ਚਲਾਣੇ ਦਾ ਸਮਾਂ ਆ ਗਿਆ ਹੈ, ਮੈਂ ਸ਼ਾਨ ਨਾਲ ਜਾਵਾਂਗਾ।"

# ਵੰਨਗੀ ◘ ਸੋਚਾਂ ਦੇ ਨੈਣਾਂ ਵਿੱਚ ਜੇਕਰ ਚਾਨਣ ਦੀ ਲੋਅ ਪਾਉਂਦੇ

**ਯਾਦ ਸਦੀਵੀ**


ਜਨਮ ਦਿਨ 28 ਮਾਰਚ

'ਤੁਹਾਡੇ ਵਿੱਚੋਂ ਜਿਹੜੇ ਇਹ ਕਹਿੰਦੇ ਹਨ ਕਿ ਸਾਨੂੰ ਸਭ ਕੁਝ ਜਾਨਣਾ ਚਾਹੀਦਾ ਹੈ, ਉਹ ਠੀਕ ਹਨ। ਸਾਨੂੰ ਆਪਣੇ ਅੰਦਰ ਤਰਕ ਦੀ ਮਸ਼ਾਲ ਰੌਸ਼ਨ ਕਰਨੀ ਚਾਹੀਦੀ ਹੈ ਤਾਂ ਜੋ ਹਨੇਰੇ ਵਿੱਚ ਭਟਕ ਰਹੇ ਲੋਕ ਸਾਨੂੰ ਦੇਖ ਸਕਣ। ਸਾਡੇ ਕੋਲ ਹਰ ਗੱਲ ਦਾ ਖ਼ਰਾ ਤੇ ਸੱਚਾ ਜਵਾਬ ਹੋਣਾ ਚਾਹੀਦਾ ਹੈ। ਸਾਨੂੰ ਸਾਰੇ ਸੱਚ ਅਤੇ ਝੂਠ ਦਾ ਪਤਾ ਹੋਣਾ ਚਾਹੀਦਾ ਹੈ।

...ਇਨਕਲਾਬੀ ਨੂੰ ਆਪਣੀ ਸ਼ਕਤੀ ਸਾਂਭਣੀ ਚਾਹੀਦੀ ਹੈ ਤਾਂ ਜੋ ਉਹ ਆਪਣੀਆਂ ਸਰਗਰਮੀਆਂ ਫੈਲਾ ਸਕੇ। ਸਾਨੂੰ ਹਮੇਸ਼ਾ ਬਾਕੀ ਸਭਨਾਂ ਦੇ ਅੱਗੇ-ਅੱਗੇ ਚੱਲਣਾ ਚਾਹੀਦੈ ਕਿਉਂਕਿ ਅਸੀਂ ਉਹ ਕਾਮੇ ਹਾਂ, ਜਿਨ੍ਹਾਂ ਨੂੰ ਇਤਿਹਾਸ ਨੇ ਪੁਰਾਣੀ ਦੁਨੀਆਂ ਤਬਾਹ ਕਰਨ ਤੇ ਨਵੀਂ ਜ਼ਿੰਦਗੀ ਉਸਾਰਨ ਲਈ ਚੁਣਿਐ। ਜੇ ਅਸੀਂ ਆਪਣੀ ਥਕਾਵਟ ਦੇ ਵੱਸ ਪੈ ਕੇ ਜਾਂ ਕਿਸੇ ਹੋਰ ਨਿੱਕੀ ਜਿੱਤ ਕਾਰਣ ਕੁਰਾਹੇ ਪੈ ਕੇ ਪਿੱਛੇ ਰਹਿ ਜਾਂਦੇ ਹਾਂ ਤਾਂ ਅਸੀਂ ਲਗਭਗ ਕਾਜ ਨਾਲ ਵਿਸਾਹਘਾਤ ਦੇ ਦੋਸ਼ੀ ਹਾਂ। ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਸਾਡਾ ਕਾਜ ਕੋਈ ਨਿੱਕੀ ਸਫ਼ਲਤਾ ਨਹੀਂ ਸਗੋਂ ਮੁਕੰਮਲ ਜਿੱਤ ਹੈ।'

**...ਮੈਕਸਿਮ ਗੋਰਕੀ**

(ਸੰਸਾਰ ਪ੍ਰਸਿੱਧ ਨਾਵਲ 'ਮਾਂ' 'ਚੋਂ)

ਕੁਝ ਲੋਕਾਂ ਲਈ ਮੌਤ ਤੋਂ ਬਾਅਦ ਸਵਰਗ ਵਿੱਚ ਮੁਕਤੀ ਜਾਂ ਸਵਰਗ ਵਿੱਚ ਪਰਮ ਆਨੰਦ ਜਾਂ ਸ਼ਾਨਦਾਰ ਸੰਸਾਰ ਵਿੱਚ ਪੁਨਰ ਜਨਮ ਆਦਿ ਸਰਬ ਉੱਚ ਨਿਸ਼ਾਨਾ ਹੁੰਦਾ ਹੈ। ਸਵਰਗ ਦੀ ਇਸ ਮ੍ਰਿਗ ਤ੍ਰਿਸ਼ਨਾ ਨੇ ਸੱਚ ਦੇ ਬਹੁਤ ਸਾਰੇ ਖ਼ੋਜੀ ਕਾਫ਼ਲਿਆਂ ਨੂੰ ਧਰਮ ਦੇ ਰੇਗਿਸਤਾਨ ਵਿੱਚ ਮੌਤ ਅਤੇ ਬਿਪਤਾ ਦੇ ਹਵਾਲੇ ਕੀਤਾ ਹੈ। ਚੰਗੇ ਚਾਲ-ਚੱਲਣ ਨੂੰ ਸਵਰਗ ਦੀਆਂ ਖ਼ੁਸ਼ੀਆਂ ਤੇ ਸਹੂਲਤਾਂ ਲਈ ਪੇਸ਼ਗੀ ਕੀਮਤ ਸਮਝਿਆ ਜਾਂਦਾ ਹੈ। ਜਿਵੇਂ ਤੁਸੀਂ ਕਿਸੇ ਥੀਏਟਰ ਵਿੱਚ ਆਪਣੀ ਸੀਟ ਰਾਖਵੀਂ ਕਰ ਲੈਂਦੇ ਹੋ। ਇਸ ਨਾਲ ਸਮਾਜਿਕ ਵਿਕਾਸ ਰੁਕਦਾ ਹੈ। ...ਲਾਲਾ ਹਰਦਿਆਲ

## ਸਾਡਾ ਪਾਸ਼

ਪਾਸ਼ ਦੀ ਕਵਿਤਾ ਦਾ ਮੂਲ ਮੁੱਦਾ ਹੈ ਕਿ ਜ਼ਿੰਦਗੀ ਜਿਉਣ ਜੋਗੀ ਨਹੀਂ ਰਹੀ। ਕਵਿਤਾ ਦਾ ਕੰਮ ਜੀਵਨ ਦੇ ਅਰਥਾਂ ਦੀ ਤਲਾਸ਼ ਕਰਨਾ ਅਤੇ ਉਸ ਦੇ ਰੰਗਾਂ ਨੂੰ ਸਮੇਂ ਦੇ ਰੰਗ ਵਿੱਚ ਭਰਨਾ ਹੈ। ਕਵੀ ਦਾ ਕੰਮ ਮਨੁੱਖ ਦੋਖ਼ੀ ਯਥਾਰਥ ਦੀ ਕਰੂਰਤਾ ਦਾ ਅਹਿਸਾਸ ਕਰਨਾ ਤੇ ਸਿੱਥਲ ਹੋ ਚੁੱਕੇ ਮਨੁੱਖ ਨੂੰ ਉਸ ਦੀ ਹੋਣੀ ਤੋਂ ਚੇਤੰਨ ਕਰਨਾ ਹੈ। ਇਹ ਸ਼ਾਇਰੀ ਮਨੁੱਖ ਦੀਆਂ ਸੁੱਤੀਆਂ ਸੰਭਾਵਨਾਵਾਂ ਨੂੰ ਜਗਾਉਣ ਦੀ ਸ਼ਾਇਰੀ ਹੈ।



**ਜ਼ਿੰਦਗੀ...**

ਜੀਣ ਦਾ ਇੱਕ ਢੰਗ
ਹੋਰ ਵੀ ਹੁੰਦਾ ਹੈ
ਭਰੇ ਟਰੈਫਿਕ ਵਿੱਚ
ਚੌਫ਼ਾਲ ਲਿਟ ਜਾਣਾ
ਤੇ ਸਲਿੱਪ ਕਰ ਦੇਣਾ
ਵਕਤ ਦਾ ਬੋਝਲ ਪਹੀਆ...

**ਮੌਤ**

ਮਰਨ ਦਾ ਇੱਕ ਢੰਗ
ਹੋਰ ਵੀ ਹੁੰਦਾ ਹੈ,
ਮੌਤ ਦੇ ਚਿਹਰੇ ਤੋਂ
ਚੁੱਕ ਦੇਣਾ ਨਕਾਬ
ਤੇ ਜ਼ਿੰਦਗੀ ਦੀ ਚਾਰ ਸੌ ਵੀਹ ਨੂੰ
ਸ਼ਰੇਆਮ ਬੇਪਰਦ ਕਰ ਦੇਣਾ।

*ਲੋਕੀਂ ਧਰਮ ਨੂੰ ਸਿਰਫ਼ ਇਸੇ ਲਈ ਮੰਨਦੇ ਹਨ ਕਿ ਉਨ੍ਹਾਂ ਦਾ ਟੱਬਰ ਰਾਜ਼ੀ-ਬਾਜੀ ਰਹੇ ਤੇ ਆਰਥਕ ਹਾਲਤ ਚੰਗੀ ਹੋ ਜਾਵੇ। ਇਸ ਲਈ ਨਹੀਂ ਕਿ ਉਨ੍ਹਾਂ ਅੰਦਰ ਬ੍ਰਹਿਮੰਡ, ਸ੍ਰਿਸ਼ਟੀ ਤੇ ਜ਼ਿੰਦਗੀ ਦੇ ਮੂਲ ਆਧਾਰਾਂ ਤੇ ਕਾਰਣ ਨੂੰ ਜਾਣਨ ਦੀ ਕੋਈ ਦਾਰਸ਼ਨਿਕ ਜਗਿਆਸਾ ਹੈ। ਲੋਕਾਂ ਦੇ ਮਨਾਂ ਵਿੱਚ ਗੁਰੂ-ਪੀਰ ਅਤੇ ਰੱਬ ਦਾ ਸੰਕਲਪ ਕਿਸੇ ਸੁਯੋਗ ਡਾਕਟਰ, ਬੈਂਕ ਜਾਂ ਥਾਣੇ ਵਰਗਾ ਹੀ ਹੈ ਤੇ ਉਹ ਉਸ ਤੋਂ ਉਸੇ ਤਰ੍ਹਾਂ ਦੀਆਂ ਲੋੜਾਂ ਪੂਰੀਆਂ ਕਰਵਾਉਣਾ ਲੋਚਦੇ ਹਨ।* ***...ਪਾਸ਼***

# ਫੇਰ ਨਾ ਏਸ ਭੀੜ ਦੇ ਪਾਤਰ, ਯਾਰੋ ਅਸੀਂ ਕਹਾਉਂਦੇ

ਹਰਦਮ ਸਿੰਘ ਮਾਨ
89684-00291

## ਸਵੈ ਕਥਨ:

ਅਸਲ 'ਚ ਬੱਚਾ ਜੰਮਦਾ ਤਾਂ ਵਿਸ਼ਵਮਾਨਵ ਹੀ ਹੈ। ਪਰ ਉਸ ਨੂੰ ਮਾਪੇ ਤੇ ਆਲਾ-ਦੁਆਲਾ ਧਰਮ, ਜਾਤ, ਭਾਸ਼ਾ ਆਦਿ ਦੀਆਂ ਬੇੜੀਆਂ 'ਚ ਬੰਨ੍ਹ ਕੇ ਬੌਣਾ ਬਣਾ ਦਿੰਦੇ ਹਨ। ਸੰਕੀਰਣਤਾ ਦੀ ਸੜਾਂਦ ਮਾਰਦੇ ਧਰਮਾਂ ਤੋਂ ਜੋ ਮਨੁੱਖ ਨੂੰ ਮਨੁੱਖ ਨਾਲ ਜੋੜਨ ਦੀ ਥਾਂ ਇੱਕ ਦੂਜੇ ਤੋਂ ਦੂਰ ਲਿਜਾਂਦੇ ਹਨ, ਮੈਨੂੰ ਨਫ਼ਰਤ ਹੈ। ਮੇਰੇ ਅਨੁਸਾਰ ਤਾਂ ਹੁਣ ਸੰਸਾਰ ਦਾ ਭਲਾ ਏਸੇ ਵਿੱਚ ਹੈ ਕਿ ਹਰ ਨਵਾਂ ਜੰਮਿਆ ਬੱਚਾ 'ਵਲਗਣ ਮੁਕਤ' ਹੋ ਜਾਵੇ।

'ਅਨਿਕੇਤਨਾ' ਨਾਮੀ ਕਵਿਤਾ ਵਿੱਚ ਮੈਂ ਆਪਣੀ ਅੰਤਰ-ਆਤਮਾ ਨੂੰ ਸੰਬੋਧਨ ਕਰਦਾ ਹਾਂ ਕਿ ਉਸ ਨੂੰ ਜੜ੍ਹਾਂ ਮਾਰਨ ਵਾਲੇ ਸੈਂਕੜੇ ਧਰਮਾਂ ਦੀਆਂ ਚਾਰ-ਦੀਵਾਰੀਆਂ ਵਿੱਚ ਸੁੰਗੜ ਕੇ ਨਹੀਂ ਰਹਿਣਾ ਚਾਹੀਦਾ। ਉਸ ਨੂੰ ਤਾਂ ਦੁਮੇਲ ਦੇ ਦਾਇਰੇ 'ਚ ਵੀ ਨਹੀਂ ਰਹਿਣਾ ਚਾਹੀਦਾ।

ਮੇਰਾ ਮੰਨਣਾ ਹੈ ਕਿ ਸਾਡਾ ਇੱਕੋ ਧਰਮ ਮਾਨਵ ਧਰਮ ਹੈ। ਸਾਡਾ ਇੱਕੋ ਪੰਥ, ਵਿਸ਼ਵ ਪੰਥ ਹੈ। ਜੈ ਭਾਰਤ ਕਹਿਣ ਦੀ ਥਾਂ ਸਾਨੂੰ 'ਜੈ ਜਗਤ' ਕਹਿਣਾ ਚਾਹੀਦਾ ਹੈ। 



**ਕੰਨੜ ਕਵੀ, ਕੇ.ਬੀ.ਪੁਟਪਾ**

##  ਨਸ਼ਤਰਾਂ

ਜੀਭਾਂ ਕੱਟ ਕੇ ਚੜ੍ਹਾਉਂਦੇ ਵਿੱਚ ਮੰਦਰੀਂ,
ਮਾਡਰਨ ਹੋ ਗਈ ਦੁਨੀਆਂ।

**

ਆਖੰਡ ਪਾਠ ਦੇ ਪਿੱਛੋਂ ਜਗਰਾਤਾ,
ਕੋਠੀ ਵਾਲੇ ਜਥੇਦਾਰਾਂ ਦੇ।

**

ਸਾਡਾ ਲੀਡਰ ਭਵਿੱਖਬਾਣੀ ਪੁੱਛੇ
ਵੋਟਾਂ ਵਿੱਚ ਕੌਣ ਜਿੱਤੂਗਾ

**



**ਜਗਸੀਰ ਜੀਦਾ**
94173-33203

## ਮੈਨੂੰ ਅਜੇਹੇ ਰੱਬ ਦੀ ਲੋੜ ਨਹੀਂ

ਸਾਡੇ ਸਮਿਆਂ ਦੇ ਪ੍ਰਸਿੱਧ ਖੋਜੀ 'ਸਟੀਵ ਜੌਬਸ' ਦੀ ਜੀਵਨੀ ਬਾਰੇ ਵਾਲਟਰ ਈਸਾਕਸਨ ਦੀ ਕਿਤਾਬ ਛਪੀ ਹੈ। ਇਸ ਕਿਤਾਬ ਵਿੱਚ ਦਿੱਤੇ ਇੱਕ ਪ੍ਰਸੰਗ ਤੋਂ ਉਸ ਦੀ ਖੋਜੀ ਬਿਰਤੀ ਦੇ ਦਰਸ਼ਨ ਹੁੰਦੇ ਹਨ।

'ਸਟੀਵ ਦੇ ਮਾਂ ਪਿਓ, ਉਸ ਨੂੰ ਧਾਰਮਿਕ ਸਿੱਖਿਆ ਦੇਣੀ ਚਾਹੁੰਦੇ ਸਨ। ਇਸ ਲਈ ਹਰ ਐਤਵਾਰ ਉਹ ਉਸ ਨੂੰ ਲੂਥਰਨ ਚਰਚ ਵਿੱਚ ਲੈ ਕੇ ਜਾਂਦੇ। ਜਦੋਂ ਉਹ 13 ਵਰ੍ਹਿਆਂ ਦਾ ਹੋਇਆ ਤਾਂ ਇਹ ਸਿਲਸਿਲਾ ਇਕ ਦਮ ਬੰਦ ਹੋ ਗਿਆ। ਜੁਲਾਈ 1968 'ਚ 'ਲਾਈਫ਼' ਮੈਗ਼ਜ਼ੀਨ ਦੇ ਪਹਿਲੇ ਪੰਨੇ ਤੇ ਬੀਆਂਬਾਰ 'ਚ ਭੁੱਖ ਨਾਲ ਮਰ ਰਹੇ ਦੋ ਬੱਚਿਆਂ ਦੀ ਤਸਵੀਰ ਛਪੀ ਸੀ। ਐਤਵਾਰ ਵਾਲੇ ਦਿਨ ਉਹ ਤਸਵੀਰਾਂ ਪਾਦਰੀ ਕੋਲ ਲੈ ਗਿਆ। ਉਸ ਨੇ ਕਿਹਾ, 'ਕਿ ਜੇ ਮੈਂ ਉਂਗਲ ਉਤਾਂਹ ਚੁੱਕਣੀ ਹੋਵੇ ਤਾਂ ਕੀ 'ਰੱਬ' ਇਹ ਦੱਸ ਦੇਵੇਗਾ ਕਿ ਮੈਂ ਕਿਹੜੀ ਉਂਗਲ, ਚੁੱਕਣ ਜਾ ਰਿਹਾ ਹਾਂ।'



**ਸਟੀਵ ਜੌਬਸ**

ਪਾਦਰੀ ਨੇ ਕਿਹਾ, 'ਹਾਂ, ਰੱਬ ਸਭ ਜਾਣਦਾ ਹੈ।' ਸਟੀਵ ਨੇ ਤਸਵੀਰਾਂ ਦਿਖਾਉਂਦਿਆਂ, ਪਾਦਰੀ ਨੂੰ ਪੁੱਛਿਆ, 'ਠੀਕ ਹੈ, ਕੀ 'ਰੱਬ' ਨੂੰ ਪਤੈ, ਕਿ ਇੰਨ੍ਹਾਂ ਬੱਚਿਆਂ ਨਾਲ ਕੀ ਵਾਪਰਨ ਵਾਲਾ ਹੈ।'

ਪਾਦਰੀ ਨੇ ਕਿਹਾ, 'ਸਟੀਵ, ਮੈਨੂੰ ਪਤੈ ਤੂੰ ਨਹੀਂ ਸਮਝੇਂਗਾ, ਪਰ ਹਾਂ ਰੱਬ ਨੂੰ ਇਸ ਦਾ ਵੀ ਪਤਾ ਹੈ।' ਸਟੀਵ ਜਾਬ ਨੇ ਐਲਾਨ ਕੀਤਾ ਕਿ, 'ਅਜੇਹੇ 'ਰੱਬ' ਦੀ ਪੂਜਾ ਕਰਨ 'ਚ ਉਸ ਦੀ ਕੋਈ ਦਿਲਚਸਪੀ ਨਹੀਂ।' ਉਸ ਨੇ ਚਰਚ ਜਾਣਾ ਬੰਦ ਕਰ ਦਿੱਤਾ।



# ਧਰਮਰਾਜ ਤੇ ਵਿਹੁ-ਮਾਤਾ



**ਡਾ. ਸੁਰਿੰਦਰ ਅਜਨਾਤ**

ਆਮ ਲੋਕਾਂ ਨੂੰ ਇੰਜ ਲਗਦੈ ਕਿ ਵਿਹੁਮਾਤਾ ਬੰਦੇ ਦੀ ਕਿਸਮਤ ਲਿਖਣ ਵਾਲੀ ਇੱਕ ਦੇਵੀ ਹੈ, ਜੋ ਭਾਰਤ ਵਿੱਚ ਜਨਮ ਲੈਣ ਵਾਲੇ ਨੂੰ 'ਬੁੱਕ' ਕਰਦੀ ਹੈ ਅਤੇ ਧਰਮਰਾਜ ਉਹ ਮੁਨੀਮ ਜਾਂ ਲੇਖਾਕਾਰ ਹੈ ਜੋ ਭਾਰਤੋਂ ਮੁੜ ਵਾਪਸ ਉੱਥੇ ਜਾਣ ਵਾਲੇ ਦਾ ਹਿਸਾਬ-ਕਿਤਾਬ ਕਰਦਾ ਹੈ, ਜਿੱਥੋਂ ਉਹ ਅਖੌਤੀ ਤੌਰ 'ਤੇ ਜਨਮ ਲੈ ਕੇ ਆਇਆ ਹੁੰਦਾ ਪਰ ਅਸਲੀਅਤ ਇਹ ਨਹੀਂ ਹੈ, ਸਗੋਂ ਇਹ ਸ਼ਬਦਾਂ ਦੇ ਤਤਸਮ ਤੋਂ ਤਦਭੱਵ ਹੋਣ ਨਾਲ ਪੈਦਾ ਹੋਇਆ ਭੁਲੇਖਾ ਹੈ। ਜਿਵੇਂ ਧਰਮਰਾਜ ਨੂੰ ਧਰਮ ਰਾਇ ਵੀ ਆਖਿਆ ਜਾਂਦੈ, ਉਸੇ ਤਰ੍ਹਾਂ ਵਿਧਾਤਾ ਨੂੰ ਵਿਧਾਤਾ ਕਹਿੰਦੇ-ਕਹਿੰਦੇ ਵਿਹੁਮਾਤਾ ਬਣਾ ਦਿੱਤਾ ਗਿਆ। ਵਿਧਾਤਾ ਦਾ ਅਰਥ ਹੈ: ਵਿਧਾਨ ਕਰਨ ਵਾਲਾ, ਜਨਮ ਲੈਣ ਵਾਲੇ ਦੇ ਜੀਵਨ ਦਾ ਵਿਧਾਨ ਕਰਨ ਵਾਲਾ। ਇਸੇ ਕਰਕੇ ਇਸ ਨੂੰ 'ਭਾਗਿਆ ਵਿਧਾਤਾ' (ਕਿਸਮਤ ਲਿਖਣ ਵਾਲਾ) ਵੀ ਕਹਿੰਦੇ ਹਨ।

ਜੇ ਇਹ ਮੰਨ ਲਿਆ ਜਾਵੇ ਕਿ ਜੋ ਵੀ ਜਨਮ ਲੈਂਦਾ ਹੈ, ਉਸ ਦੀ ਕਿਸਮਤ ਪਹਿਲਾਂ ਹੀ ਲਿਖ ਦਿੱਤੀ ਜਾਂਦੀ ਹੈ ਤਾਂ ਉਸ ਦੇ ਮਰਨ 'ਤੇ ਉਸ ਦੇ ਹਿਸਾਬ-ਕਿਤਾਬ ਦਾ ਕੀ ਅਰਥ ਹੈ? ਜਦ ਕਿਸਮਤ ਪਹਿਲਾਂ ਹੀ ਲਿਖ ਦਿੱਤੀ ਗਈ ਹੈ ਤਾਂ ਫਿਰ ਆਦਮੀ ਨੇ ਉਸ ਦੇ ਅਨੁਸਾਰ ਚੱਲਣਾ ਹੈ, ਫਿਰ ਉਸ ਦਾ ਹਿਸਾਬ-ਕਿਤਾਬ ਕਿਉਂ? ਕੀ ਭਾਰਤ ਵਾਂਗ 'ਪਰਲੋਕ' ਵਿੱਚ ਵੀ ਫਾਲਤੂ ਅਮਲਾ ਭਰਿਆ ਹੋਇਆ ਹੈ, ਜੋ ਉੱਥੇ ਹਿਸਾਬ-ਕਿਤਾਬ ਕਰਨ ਲਈ ਫਾਲਤੂ ਦਾ ਕਰਮਚਾਰੀ (ਧਰਮਰਾਜ) ਨਿਯੁਕਤ ਕੀਤਾ ਹੋਇਆ ਹੈ?

ਕਿਸੇ ਬੰਦੇ ਦੀ ਵਿਧਾਤਾ ਜਾਂ ਵਿਹੁਮਾਤਾ ਵੱਲੋਂ ਜੋ ਕਿਸਮਤ ਲਿਖੀ ਦੱਸੀ ਜਾਂਦੀ ਹੈ, ਉਹ ਕਿਸ ਅਧਾਰ 'ਤੇ ਲਿਖੀ ਜਾਂਦੀ ਹੈ? ਕੀ ਇਹ ਮਨਮਾਨੇ ਤਰੀਕੇ ਨਾਲ ਲਿਖੀ ਜਾਂਦੀ ਹੈ ਜਾਂ ਅਖੌਤੀ ਪਿਛਲੇ ਜਨਮਾਂ ਦੇ ਕਰਮਾਂ ਦੇ ਆਧਾਰ 'ਤੇ?

ਜੇ ਮਨਮਾਨੇ ਤਰੀਕੇ ਨਾਲ ਲਿਖੀ ਜਾਂਦੀ ਹੈ ਤਾਂ ਇਸ ਦਾ ਅਰਥ ਹੈ ਕਿ ਉੱਥੇ ਕੋਈ ਕਾਨੂੰਨ ਨਹੀਂ, ਕੋਈ ਮੈਰਿਟ ਲਿਸਟ ਨਹੀਂ ਨਹੀਂ, ਨਿਰਾ ਭ੍ਰਿਸ਼ਟਾਚਾਰ ਅਤੇ ਹਨ੍ਹੇਰ ਖਾਤਾ ਹੈ। ਇਹ ਸਿਧਾਂਤ ਸਮਾਜ ਵਿਚਲੀ ਕਾਣੀ ਵੰਡ ਨੂੰ ਅਤੇ ਜਾਬਰਾਂ ਦੀ ਹਨ੍ਹੇਰ ਗਰਦੀ ਨੂੰ ਜਾਇਜ਼ ਕਰਾਰ ਦੇਣ ਲਈ ਘੜਿਆ ਗਿਆ ਹੈ।

ਜੇ ਕਿਸਮਤ ਅਖੌਤੀ ਪਿਛਲੇ ਜਨਮਾਂ ਦੇ ਕਰਮਾਂ ਦੇ ਆਧਾਰ 'ਤੇ ਲਿਖੀ ਜਾਂਦੀ ਹੈ, ਤਾਂ ਵੀ ਇਹ ਸਮਾਜ ਵਿਚਲੀ ਊਚ-ਨੀਚ, ਅਮੀਰੀ-ਗਰੀਬੀ, ਜਾਤ-ਪਾਤ ਆਦਿ ਨੂੰ ਹੀ ਸਹੀ ਠਹਿਰਾਉਣ ਦਾ ਉਪਰਾਲਾ ਹੈ, ਜੋ ਬਹੁਤ ਘਾਤਕ ਸਿਧਾਂਤ ਹੈ।

ਹਜ਼ਾਰਾਂ ਸਾਲ ਪਹਿਲਾਂ ਛਾਂਦੋਗਿਆ ਉਪਨਿਸ਼ਦ ਨਾਂ ਦੇ ਗ੍ਰੰਥ ਵਿੱਚ ਸਾਡੇ ਰਿਸ਼ੀ-ਮੁਨੀ ਲਿਖ ਗਏ ਹਨ: "ਜੋ ਚੰਗੇ ਕਰਮ ਕਰਦੇ ਹਨ, ਉਹ ਚੰਗੀ ਤੇ ਉੱਚੀ ਜੂਨ ਪ੍ਰਾਪਤ ਕਰਦੇ ਹਨ, ਉਹ ਬ੍ਰਾਹਮਣ ਦੀ ਜੂਨ ਜਾਂ ਖੱਤਰੀ ਦੀ ਜੂਨ ਜਾਂ ਫਿਰ ਵੈਸ਼ ਦੀ ਜੂਨ ਪ੍ਰਾਪਤ ਕਰਦੇ ਹਨ। ਪਰ ਜੋ ਭੈੜੇ ਕੰਮ ਕਰਦੇ ਹਨ, ਉਹ ਮਾੜੀ ਜੂਨ ਪ੍ਰਾਪਤ ਕਰਦੇ ਹਨ। ਉਹ ਕੁੱਤੇ ਦੀ ਜੂਨ, ਸੂਰ ਦੀ ਜੂਨ ਜਾਂ ਚੰਡਾਲ ਦੀ ਜੂਨ ਪ੍ਰਾਪਤ ਕਰਦੇ ਹਨ।"

ਜੋ ਧਰਮ ਇਸ ਗ੍ਰੰਥ ਦੇ ਹੋਂਦ ਵਿੱਚ ਆਉਣ ਤੋਂ ਬਾਅਦ ਭਾਰਤ ਵਿੱਚ ਹੋਂਦ 'ਚ ਆਏ, ਉਹ ਇਸ ਸ਼ਰਾਰਤਪੂਰਣ ਤੇ ਅਧਾਰਹੀਣ ਸਿਧਾਂਤ ਤੋਂ ਆਪਣੇ ਆਪ ਨੂੰ ਪੂਰੀ ਤਰ੍ਹਾਂ ਬਚਾ ਨਹੀਂ ਸਕੇ।

ਉਪਰੋਕਤ ਚਰਚਾ ਤੋਂ ਸਪਸ਼ਟ ਹੈ ਕਿ ਚਾਹੇ ਕਿਸਮਤ ਮਨਮਾਨੇ ਢੰਗ ਨਾਲ ਲਿਖੀ ਜਾਂਦੀ ਹੋਵੇ ਜਾਂ ਫਿਰ ਅਖੌਤੀ ਪਿਛਲੇ ਜਨਮਾਂ ਦੇ ਕਰਮਾਂ ਦੇ ਅਧਾਰ 'ਤੇ, ਇਹ ਸਿਧਾਂਤ ਦੋਵੇਂ ਤਰ੍ਹਾਂ ਸਮਾਜ ਵਿਚਲੀ ਕਾਣੀ ਵੰਡ, ਊਚ-ਨੀਚ, ਅਮੀਰੀ-ਗਰੀਬੀ ਨੂੰ ਜਾਇਜ਼ ਠਹਿਰਾਉਣ ਦਾ ਇੱਕ ਛੜਯੰਤਰ ਹੀ ਸਿੱਧ ਹੁੰਦਾ ਹੈ ਅਤੇ ਸਮਾਜ ਵਿੱਚ ਮਨੁੱਖੀ ਸਮਾਨਤਾ (ਬਰਾਬਰੀ) ਨੂੰ ਸਥਾਪਤ ਕਰਨ ਦੇ ਰਾਹ ਦਾ ਇੱਕ ਬਹੁਤ ਵੱਡਾ ਰੋੜਾ।

ਜੇ ਆਦਮੀ ਦੀ ਕਿਸਮਤ ਪਹਿਲਾਂ ਹੀ ਲਿਖ ਦਿੱਤੀ ਜਾਂਦੀ ਹੈ ਤਾਂ ਫਿਰ ਉਹ (ਆਦਮੀ) ਉਸ ਘੋੜੇ ਦੇ ਸਮਾਨ ਹੈ ਜਿਸ ਦੇ ਪੈਰ ਨੂੰ ਰੱਸੀ ਦੇ ਇੱਕ ਸਿਰੇ ਨਾਲ ਬੰਨ੍ਹ ਕੇ ਦੂਸਰਾ ਸਿਰਾ ਕਿੱਲੇ ਨਾਲ ਬੰਨ੍ਹਿਆ ਹੋਇਆ ਹੋਵੇ। ਘੋੜਾ ਉੱਥੋਂ ਤੱਕ ਹੀ ਜਾ ਸਕਦਾ ਹੈ, ਜਿੱਥੋਂ ਤੱਕ ਰੱਸੀ ਜਾਂਦੀ ਹੋਵੇਗੀ, ਉਸ ਤੋਂ ਅਗਾਂਹ ਨਹੀਂ, ਅਜਿਹੀ ਹਾਲਤ ਵਿੱਚ ਘੋੜੇ ਦਾ ਰੱਸੀ ਦੀ

ਹੋਂਦ ਵਿੱਚ ਹੀ ਘੁੰਮੀ ਜਾਣਾ 'ਰੱਬ' ਦੇ ਭਾਣੇ ਅੰਦਰ ਰਹਿਣਾ ਹੈ, ਭਾਵੇਂ ਉਸ ਹੱਦ ਵਿੱਚ ਆਉਣ ਨੂੰ ਘਾਹ ਹੋਵੇ ਜਾਂ ਨਹੀਂ, ਭਾਵੇਂ ਉੱਥੇ ਛਾਂ ਹੋਵੇ ਜਾਂ ਨਹੀਂ ? ਬਿਨ੍ਹਾਂ ਪ੍ਰੇਸ਼ਾਨ ਹੋਇਆਂ, ਬਿਨ੍ਹਾਂ ਰੱਸੀ ਦੀ ਹੋਂਦ ਤੋਂ ਅੱਗੇ ਜਾਣ ਦੀ ਸੋਚਿਆਂ ਹੀ ਜੇ ਘੋੜਾ ਬੇਹੋਸ਼ ਹੋ ਕੇ ਡਿੱਗ ਪਵੇ ਜਾਂ ਮਰ ਵੀ ਜਾਵੇ, ਤਾਂ ਸਮਝੋ ਉਹ 'ਰੱਬ' ਦੇ ਭਾਣੇ ਅੰਦਰ ਹੈ, ਉਸ ਦੀ ਕਿਸਮਤ ਵਿੱਚ ਇਵੇਂ ਹੀ ਹੋਣਾ ਲਿਖਿਆ ਹੋਇਆ ਸੀ।

ਪਰ ਜੇ ਉਹ ਰੱਸੀ ਤੁੜਵਾ ਕੇ ਜਾਂ ਕਿੱਲਾ ਉਖਾੜ ਕੇ ਛਾਂ ਵਿੱਚ ਉੱਗੇ ਘਾਹ ਨੂੰ ਚਰਨ ਦਾ ਹੀਆ ਕਰਦਾ ਹੈ ਤਾਂ ਉਹ 'ਰੱਬ' ਦੇ ਭਾਣੇ ਨੂੰ ਮੰਨਣ ਤੋਂ ਮੁਨਕਰ ਹੋ ਜਾਂਦਾ ਹੈ। 'ਰੱਬ' ਦਾ ਭਾਣਾ ਜਾਂ ਕਿਸਮਤ ਦਾ ਲੇਖ ਕੀ ਇਸੇ ਤਰ੍ਹਾਂ ਦੇ ਹਨ ਕਿ ਘੋੜਾ ਵੀ ਉਹਨਾਂ ਤੋਂ ਬਿਨਾਂ ਹੀ ਆਪਣਾ ਭਵਿੱਖ ਸਿਰਜ ਸਕਦਾ ਹੈ ?

ਜੇ ਘੋੜਾ ਆਪਣਾ ਭਵਿੱਖ ਆਪ ਸਿਰਜ ਸਕਦਾ ਹੈ ਤਾਂ ਇਨਸਾਨ ਕਿਉਂ ਨਹੀਂ ? ਜਿਹੜੇ ਦਿਨਾਂ 'ਚ ਚੀਨ ਵਿੱਚ ਮਾਓ ਦੀ ਅਗਵਾਈ ਵਿੱਚ 'ਸਭਿਆਚਾਰਕ ਇਨਕਲਾਬ' ਚੱਲ ਰਿਹਾ ਸੀ, ਉਦੋਂ ਕਮਿਊਨਿਸਟ ਇਹ ਗੱਲ ਆਮ ਕਿਹਾ ਕਰਦੇ ਸਨ ਕਿ ਵਿਹੁਮਾਤਾ ਭਾਰਤ ਵਿੱਚ ਹੀ ਹੈ, ਚੀਨ ਵਿੱਚ ਉਹ ਨਹੀਂ ਜਾਂਦੀ। ਉਸ ਨੂੰ ਪਤਾ ਹੈ ਕਿ ਉੱਥੋਂ ਦੇ ਮਿਹਨਤੀਆਂ ਨੇ ਉਸ ਦੀ ਘੱਗਰੀ ਫਾੜ ਦੇਣੀ ਹੈ।

ਇਸ ਟਿੱਪਣੀ ਵਿੱਚ ਸ਼ੁਗਲ-ਸ਼ੁਗਲ ਵਿੱਚ ਹੀ ਬਹੁਤ ਵੱਡੀ ਗੱਲ ਕਹਿ ਦਿੱਤੀ ਗਈ ਹੈ। ਉੱਦਮੀ ਲੋਕ ਵਿਹੁਮਾਤਾ ਜਾਂ ਖੜੀਮਾਤਾ ਦੇ ਚੱਕਰਾਂ ਵਿੱਚ ਨਹੀਂ ਪੈਂਦੇ, ਸਗੋਂ ਉਹ ਆਪਣੇ ਉੱਦਮ ਸਦਕਾ, ਆਪਣੀ ਮਿਹਨਤ ਸਦਕਾ, ਆਪਣੇ ਹਾਲਾਤ ਨੂੰ ਬਦਲ ਦਿੰਦੇ ਹਨ, ਉਹ ਭਾਵੇਂ ਕਿੰਨੇ ਭਿਆਨਕ, ਬੁਰੇ ਜਾਂ ਕਠੋਰ ਕਿਉਂ ਨਾ ਹੋਣ। ਜਦਕਿ ਆਲਸੀ ਲੋਕ, ਕਾਇਰ ਕੌਮਾਂ, 'ਕਿਸਮਤ-ਕਿਸਮਤ' ਰਟਦੀਆਂ ਰਹਿੰਦੀਆਂ ਹਨ ਤੇ ਨਸ਼ਟ ਹੋ ਜਾਂਦੀਆਂ ਹਨ। ਇੱਕ ਪ੍ਰਾਚੀਨ ਸ਼ਲੋਕ ਵਿੱਚ ਕਿਹਾ ਗਿਆ ਹੈ- 'ਕਿਸਮਤ' ਦੀ ਰਟ ਕਾਇਰ ਲੋਕ ਲਾਇਆ ਕਰਦੇ ਹਨ।

ਪਹਿਲਾਂ ਲਿਖੀ ਕਿਸਮਤ ਨਾਂ ਦੀ ਕੋਈ ਚੀਜ਼ ਨਹੀਂ ਹੈ ਅਤੇ ਨਾ ਹੀ ਪਿਛਲੇ ਜਨਮ ਦੇ ਕਰਮਾਂ ਕਰਕੇ ਕੋਈ ਚੰਡਾਲ ਜਾਂ ਅਛੂਤ ਜਾਤੀ ਵਿੱਚ ਜੰਮਦਾ ਹੈ। ਅੱਜ ਕਿਸੇ ਨੂੰ ਅਛੂਤ ਕਹਿਣਾ ਜਾਂ ਕਿਸੇ ਨਾਲ ਛੂਤ-ਛਾਤ ਕਰਨਾ ਭਾਰਤ ਦੇ ਸੰਵਿਧਾਨ ਦੇ ਅਨੁਸਾਰ ਅਪਰਾਧ ਹੈ। ਸਾਡੇ ਅਖੌਤੀ ਰੱਬੀ ਗ੍ਰੰਥ ਕਹਿੰਦੇ ਹਨ ਕਿ ਅਛੂਤ ਜਾਤੀ 'ਚ ਜਨਮ ਪਿਛਲੇ ਜਨਮ ਦੇ ਕਰਮਾਂ ਦੇ ਅਨੁਸਾਰ ਹੁੰਦਾ ਹੈ; ਪਰ ਭਾਰਤ ਦਾ ਸੰਵਿਧਾਨ ਕਹਿੰਦਾ ਹੈ ਕਿ ਅਜਿਹੀਆਂ ਗੱਲਾਂ ਕਰਨੀਆਂ ਕਾਨੂੰਨਨ ਅਪਰਾਧ ਹਨ ਪਰ ਹਜ਼ਾਰਾਂ ਹੀ ਅਜਿਹੇ ਲੋਕ ਹਰ ਸਾਲ ਫੜੇ ਜਾਂਦੇ ਹਨ ਜੋ ਜੰਮੇ ਤਾਂ ਅਖੌਤੀ ਪਿਛਲੇ ਜਨਮ ਦੇ ਚੰਗੇ ਕਰਮਾਂ ਕਰਕੇ ਅਖੌਤੀ ਉੱਚੀਆਂ ਜਾਤੀਆਂ ਵਿੱਚ ਹੁੰਦੇ ਹਨ, ਪਰ ਨਕਲੀ ਪ੍ਰਮਾਣ-ਪੱਤਰ ਬਣਵਾ ਕੇ ਉਸ ਰਿਜ਼ਰਵੇਸ਼ਨ ਨੂੰ ਹੜੱਪਣਾ ਚਾਹ ਰਹੇ ਹੁੰਦੇ ਹਨ ਜੋ ਉਹਨਾਂ ਲੋਕਾਂ ਲਈ ਬਣਾਈ ਗਈ ਹੈ, ਜਿੰਨ੍ਹਾਂ ਨੂੰ ਅਖੌਤੀ ਪਿਛਲੇ ਜਨਮ ਵਿੱਚ ਕੀਤੇ ਬੁਰੇ ਕੰਮਾਂ ਕਰਕੇ ਚੰਡਾਲ ਆਦਿ ਦੀ ਜੂਨ ਮਿਲਦੀ ਦੱਸੀ ਜਾਂਦੀ ਹੈ।

ਜੇ ਅਸਲ ਵਿੱਚ ਕਰਮਾਂ ਦੀ ਜਾਂ ਕਿਸਮਤ ਦੀ ਕੋਈ ਅਖੌਤੀ ਰੱਬੀ ਵਿਵਸਥਾ ਹੁੰਦੀ ਤਾਂ ਉੱਚ ਜਾਤੀ ਦਾ ਕੋਈ ਬੰਦਾ ਐੱਸ.ਸੀ./ਐੱਸ.ਟੀ. ਦਾ ਨਕਲੀ ਪ੍ਰਮਾਣ-ਪੱਤਰ ਕਦੇ ਨਾ ਬਣਵਾਉਂਦਾ ਅਤੇ ਨਾ ਹੀ ਐੱਸ.ਸੀ./ਐੱਸ.ਟੀ. ਦਾ ਕੋਈ ਬੰਦਾ ਐਮ.ਐਲ.ਏ, ਐਮ.ਪੀ. ਮੰਤਰੀ, ਮੁੱਖ ਮੰਤਰੀ, ਰਾਜਪਾਲ, ਹਾਈਕੋਰਟ ਜਾਂ ਸੁਪਰੀਮ ਕੋਰਟ ਦਾ ਚੀਫ਼ ਜਸਟਿਸ ਬਣਦਾ। ਪਰ ਅਜਿਹ ਸਭ ਕੁਝ ਹੋ ਰਿਹਾ ਹੈ। ਇਸ ਦਾ ਕੀ ਅਰਥ ਹੈ ? ਇਸ ਦਾ ਇੱਕੋ-ਇੱਕੋ ਅਰਥ ਹੈ ਕਿ ਗ੍ਰੰਥਾਂ ਵਿੱਚ ਅੰਕਿਤ ਅਖੌਤੀ ਰੱਬੀ ਵਿਵਸਥਾ ਦੀਆਂ ਗੱਲਾਂ ਬੰਦੇ ਦੀਆਂ ਹੀ ਬਣਾਈਆਂ ਹੋਈਆਂ ਹਨ। ਜਿਸ ਸਮੇਂ ਗੈਰ-ਮਨੁੱਖੀਪੁਣੇ ਅਤੇ ਨਾ-ਬਰਾਬਰੀ ਦੇ ਸਿਧਾਂਤ ਸਮਾਜ ਦੇ ਠੇਕੇਦਾਰਾਂ ਨੇ ਲਾਗੂ ਕੀਤੇ ਹੋਏ ਸਨ, ਉਸ ਸਮੇਂ ਦੇ ਗ੍ਰੰਥਾਂ ਵਿੱਚ 'ਰੱਬ' ਦੇ ਨਾਂ 'ਤੇ ਉਸ ਗੈਰ-ਮਨੁੱਖੀਪੁਣੇ ਅਤੇ ਨਾਬਰਾਬਰੀ ਦੇ ਦੁਸ਼ਟ ਸਿਧਾਂਤ ਨੂੰ ਅੰਕਿਤ ਕਰ ਦਿੱਤਾ ਗਿਆ। ਪਰ ਅੱਜ ਜਦ ਮਨੁੱਖਤਾ ਵਾਦ ਰਿਜ਼ਰਵੇਸ਼ਨ ਦਾ ਵਿਧਾਨ ਕੀਤਾ ਗਿਆ ਹੈ ਜਿੰਨ੍ਹਾਂ ਨੂੰ ਅਖੌਤੀ ਪਿਛਲੇ ਜਨਮ ਵਿੱਚ ਬੁਰੇ ਕੰਮ ਕਰਨ ਵਾਲੇ ਕਿਹਾ ਜਾਂਦਾ ਸੀ।

ਅੱਜ ਭਾਰਤੀ ਸੰਵਿਧਾਨ ਨੇ ਧਾਰਾ 13 ਵਿੱਚ ਇਹ ਐਲਾਨ ਕਰ ਦਿੱਤਾ ਹੈ ਕਿ ਜਿਹੜੇ ਅਖੌਤੀ ਰੱਬੀ ਗ੍ਰੰਥ ਭਾਰਤੀ ਸੰਵਿਧਾਨ ਦੇ ਉਲਟ ਆਦੇਸ਼ ਦਿੰਦੇ ਹਨ, ਉਹ ਉਸ ਹੱਦ ਤੱਕ ਰੱਦ ਕੀਤੇ ਜਾਂਦੇ ਹਨ ਜਿਸ ਹੱਦ ਤੱਕ ਉਹ ਇਸ ਸੰਵਿਧਾਨ ਦੇ ਵਿਰੁੱਧ ਜਾਂਦੇ ਹਨ।

ਸਾਫ਼ ਹੈ, ਕਿਤੇ ਕੋਈ ਵਿਧਾਤਾ ਜਾਂ ਵਿਹੁਮਾਤਾ ਨਹੀਂ ਹੈ ਜੋ ਬੰਦਿਆਂ ਦੀ ਕਿਸਮਤ ਪਹਿਲਾਂ ਹੀ ਲਿਖ ਦਿੰਦੀ ਹੋਵੇ। ਸਮਾਜ ਵਿਚਲੀ ਉਚ-ਨੀਚ, ਕਾਣੀ ਵੰਡ ਆਦਿ ਕਿਸੇ ਦੇਵੀ-ਦੇਵਤੇ, ਕਿਸੇ ਕਿਸਮਤ, ਕਿਸੇ ਅਖੌਤੀ ਰੱਬ ਆਦਿ ਦੀ ਦੇਣ ਨਹੀਂ ਹੈ। ਇਹ ਬੰਦੇ ਨੇ ਖੁਦ ਆਪਣੇ ਅੰਨ੍ਹੇ ਸੁਆਰਥ, ਲਾਲਚ ਅਤੇ ਤਾਕਤ ਦੇ ਨਸ਼ੇ ਦੇ ਕਾਰਨ ਸਿਰਜੀ ਹੈ। ਬੰਦਾ ਹੀ ਸੁਆਰਥ ਤੋਂ ਥੋੜ੍ਹਾ ਉੱਪਰ ਉੱਠ ਕੇ, ਲਾਲਚ ਨੂੰ ਥੋੜਾ ਕਾਬੂ ਕਰਕੇ ਅਤੇ ਤਾਕਤ ਦੇ ਨਸ਼ੇ ਤੋਂ ਥੋੜਾ ਮੁਕਤ ਹੋ ਕੇ ਇਸ ਬੁਰੀ ਵਿਵਸਥਾ ਨੂੰ ਬਦਲ ਸਕਦਾ ਹੈ ਤੇ ਉਸ ਨੇ ਕਾਫ਼ੀ ਹੱਦ ਤੱਕ ਇਸ ਨੂੰ

ਬਦਲਿਆ ਵੀ ਹੈ। ਭਾਰਤ ਦੇ ਸੰਵਿਧਾਨ ਨੇ ਉਹਨਾਂ ਲੋਕਾਂ ਨੂੰ ਮੁੱਖ ਮੰਤਰੀ, ਰਾਜਪਾਲ ਅਤੇ ਹਾਈ ਕੋਰਟ ਤੇ ਸੁਪਰੀਮ ਕੋਰਟ ਦੇ ਚੀਫ਼ ਜਸਟਿਸ ਆਦਿ ਬਣਾ ਦਿੱਤਾ ਹੈ, ਜਿੰਨ੍ਹਾਂ ਨੂੰ ਛੂਹ ਜਾਣ ਨਾਲ ਧਰਮ ਰਸਾਤਲ ਨੂੰ ਚਲਾ ਜਾਂਦਾ ਸੀ ਤੇ ਅਖੌਤੀ ਉੱਚ ਜਾਤੀ ਦੇ ਬੰਦੇ ਦਾ ਧਰਮ ਭ੍ਰਿਸ਼ਟ ਹੋ ਜਾਂਦਾ ਸੀ। ਜੇ ਕਿਸਮਤ ਦੀ ਜਾਂ ਕਰਮਾਂ ਦੇ ਫਲ ਦੀ ਕੋਈ 'ਰੱਬੀ' ਵਿਵਸਥਾ ਹੁੰਦੀ ਤਾਂ ਬੰਦਾ ਇਸ ਨੂੰ ਬਦਲ ਨਹੀਂ ਸਕਦਾ ਸੀ। ਬੰਦੇ ਦੁਆਰਾ ਇਸ ਨੂੰ ਬਦਲ ਦਿੱਤਾ ਜਾਣਾ ਕਿਸੇ ਗੱਲ ਦਾ ਪ੍ਰਮਾਣ ਹੈ ਕਿ ਜਿਵੇਂ ਭਾਰਤੀ ਸੰਵਿਧਾਨ ਬੰਦੇ ਨੇ ਰਚਿਆ ਹੈ, ਉਸੇ ਤਰ੍ਹਾਂ ਉਹ ਗ੍ਰੰਥ ਵੀ ਬੰਦਿਆਂ ਦੇ ਹੀ ਰਚੇ ਹੋਏ ਹਨ ਜਿੰਨ੍ਹਾਂ ਵਿੱਚ ਕਿਸਮਤ ਅਤੇ ਕਰਮਾਂ ਦੇ ਵੱਡੇ-ਵੱਡੇ ਦਾਅਵੇ ਕੀਤੇ ਗਏ ਹਨ।

ਦਰਅਸਲ ਕਿਸਮਤ ਜਾਂ ਕਰਮਾਂ ਦੇ ਫ਼ਲ ਦੀਆਂ ਗੱਲਾਂ ਬੰਦੇ ਨੂੰ ਚੁੱਪ ਚਾਪ ਅਨਿਆਂ ਅਤੇ ਅੱਤਿਆਚਾਰ ਸਹੀ ਜਾਣ ਨੂੰ ਤਿਆਰ ਕਰਨ ਲਈ ਘੜੀਆਂ ਗਈਆਂ ਸਨ। ਅੱਜ ਵੀ ਜਦੋਂ ਕੋਈ ਵਿਅਕਤੀ ਬੇਬਸ ਹੋ ਜਾਂਦਾ ਹੈ, ਜਾਂ ਚਾਰੇ ਪਾਸਿਓਂ ਨਿਰਾਸ਼ ਹੋ ਜਾਂਦਾ ਹੈ ਤਾਂ ਕਹਿਣ ਲੱਗਦਾ ਹੈ- 'ਉੱਪਰ ਵਾਲਾ ਤਾਂ ਸਭ ਦੇਖਦਾ ਹੀ ਹੈ, ਉਹ ਤਾਂ ਜਾਣਦਾ ਹੀ ਹੈ ਕਿ ਮੇਰੇ ਨਾਲ ਅਨਿਆਂ ਹੋ ਰਿਹਾ ਹੈ।'

ਜਦੋਂ ਤੱਕ ਵਾਹ ਚੱਲਦੀ ਹੈ, ਆਦਮੀ ਪੁਲੀਸ, ਕਾਨੂੰਨ, ਅਦਾਲਤ ਆਦਿ ਦਾ ਸਹਾਰਾ ਲੈਂਦਾ ਹੈ; ਪਰ ਜਦੋਂ ਵਾਹ ਨਹੀਂ ਚੱਲਦੀ ਤਾਂ ਉੱਪਰ ਵਾਲੇ ਦੀ ਗੱਲ ਹੋਣ ਲੱਗਦੀ ਹੈ। ਪਰ ਉਸ ਅਖੌਤੀ ਉੱਪਰ ਵਾਲੇ ਦੇ ਦੇਖਣ ਜਾਂ ਜਾਨਣ ਨਾਲ ਕੀ ਹਾਲਤ ਬਦਲ ਜਾਂਦੀ ਹੈ ਜਾਂ ਬਦਲ ਸਕਦੀ ਹੈ? ਕਿਸਮਤ ਜਾਂ ਕਰਮਾਂ ਦੇ ਫ਼ਲ ਨੂੰ ਚੇਤੇ ਇਸ ਲਈ ਨਹੀਂ ਕੀਤਾ ਜਾਂਦਾ ਕਿ ਇਸ ਨੂੰ ਚੇਤੇ ਕਰਨ ਵਾਲੇ ਬੰਦੇ ਹਾਲਾਤ ਨੂੰ ਬਦਲਣਾ ਚਾਹੁੰਦੇ ਹਨ; ਸਗੋਂ ਉਹ ਮੌਜੂਦਾ ਹਾਲਾਤਾਂ ਨੂੰ ਉਸੇ ਰੂਪ ਵਿੱਚ ਸਵੀਕਾਰ ਕਰਨ ਲਈ ਆਪਣੇ ਮਨ ਨੂੰ ਆਪ ਹੀ ਸਮਝਾਉਣ ਲਈ ਕਿਸਮਤ ਜਾਂ ਕਰਮਾਂ ਦੇ ਸਿਧਾਂਤ ਨੂੰ ਅਫੀਮ ਵਜੋਂ ਇਸਤੇਮਾਲ ਕਰਦੇ ਹਨ- 'ਅਨਿਆਂ ਕਰਨ ਵਾਲੇ ਨੂੰ 'ਉੱਪਰ ਵਾਲਾ' ਹੁਣ ਨਹੀਂ ਤਾਂ ਫੇਰ ਕਿਸੇ ਵੇਲੇ, ਕਿਸੇ ਜਨਮ ਵਿੱਚ, ਸਜ਼ਾ ਦੇਵੇਗਾ', 'ਇਹ ਕੀੜੇ ਪੈ ਕੇ ਮਰੂਗਾ', 'ਸਾਡੀ ਤਾਂ ਕਿਸਮਤ ਹੀ ਫੁੱਟ ਗਈ।'

**ਕਿਸਮਤ; ਹਾਰੇ ਹੋਏ, ਦੁਖੀ, ਪੀੜਤ, ਸ਼ੋਸ਼ਿਤ ਆਦਿ ਨੂੰ ਹਰ, ਦੁੱਖ, ਪੀੜਾ ਆਦਿ ਸਹਿਤ ਦੇ ਸਮਰੱਥ ਬਣਾਉਣ ਲਈ ਘੜੀ ਗਈ ਫਿਲਾਸਫੀ ਹੈ। ਇਹ ਆਦਮੀ ਦੇ ਅੰਦਰੋਂ ਪ੍ਰਤੀਕਿਰਿਆ ਕਰਨ ਦਾ ਮਾਦਾ ਖਤਮ ਕਰਨ ਦੀ ਦਵਾ ਹੈ। ਇਹ ਉਸ ਨੂੰ ਠੰਡਾ ਕਰਨ, ਹਾਲਾਤ ਅੱਗੇ ਹਥਿਆਰ ਸੁੱਟ ਕੇ ਚੁੱਪ ਚਾਪ ਬਹਿ ਜਾਣ ਲਈ ਤਿਆਰ ਕਰਨ ਦਾ ਇੱਕ ਤਰੀਕਾ ਹੈ।**

ਦੁਨੀਆਂ ਭਰ ਦੇ ਇਤਿਹਾਸ ਵਿੱਚ ਕਿਸਮਤ ਅਤੇ ਕਰਮਾਂ ਦੇ ਫਲ ਦੇ ਸਿਧਾਂਤ ਨੇ ਕਦੇ ਕਿਸੇ ਨੂੰ ਐਕਸ਼ਨ ਕਰਨ ਲਈ ਪ੍ਰੇਰਿਤ ਨਹੀਂ ਕੀਤਾ, ਕਿਉਂਕਿ ਉਹ ਸਿਧਾਂਤ ਕਰਮਹੀਣਤਾ ਦਾ ਦਰਸ਼ਨ ਹੈ।

ਕਿਸਮਤਵਾਦ ਦੇ ਮੁੱਦਈ ਕਈ ਵਾਰ ਇਹ ਕਹਿੰਦੇ ਹਨ ਕਿ ਕਿਸਮਤ ਨੂੰ ਮੰਨਣ ਦਾ ਅਰਥ ਇਹ ਨਹੀਂ ਕਿ ਬੰਦਾ ਕੰਮ ਹੀ ਨਾ ਕਰੇ, ਉੱਦਮ ਹੀ ਨਾ ਕਰੇ, ਕਿਸਮਤ ਵਿੱਚ ਲਿਖੇ ਨੂੰ ਪ੍ਰਾਪਤ ਕਰਨ ਲਈ ਵੀ ਉੱਦਮ ਤਾਂ ਕਰਨਾ ਹੀ ਪਵੇਗਾ। ਇਸੇ ਲਈ ਤਾਂ ਇਹ ਕਿਹਾ ਜਾਂਦੈ ਕਿ 'ਰੱਬ ਉਹਨਾਂ ਦੀ ਹੀ ਮਦਦ ਕਰਦਾ ਹੈ, ਜੋ ਆਪਣੀ ਮਦਦ ਆਪ ਕਰਦੇ ਹਨ।'

ਸਵਾਲ ਇਹ ਹੈ ਕਿ ਕਿਸੇ ਕਿਸਮਤਵਾਦੀ ਬੰਦੇ ਨੂੰ ਇਹ ਕਿਵੇਂ ਪਤਾ ਲੱਗਦਾ ਹੈ ਕਿ ਉਸ ਦੀ ਕਿਸਮਤ ਵਿੱਚ ਕੀ ਕੁਝ ਪ੍ਰਾਪਤ ਕਰਨਾ ਲਿਖਿਆ ਹੈ? ਜਦੋਂ ਕੋਈ ਘਟਨਾ ਹੋ ਜਾਂਦੀ ਹੈ, ਉਸੇ ਸਮੇਂ ਇਹ ਕਿਹਾ ਜਾਂਦੈ ਕਿ ਇਸ ਦੀ ਕਿਸਮਤ ਵਿੱਚ ਇਵੇਂ ਹੋਣਾ ਹੀ ਲਿਖਿਆ ਸੀ; ਪਹਿਲਾਂ ਕੁਝ ਪਤਾ ਨਹੀਂ ਹੁੰਦਾ। ਇਸ ਲਈ ਜੇ ਬੰਦਾ ਉੱਦਮ ਕਰਕੇ ਕੁਝ ਪ੍ਰਾਪਤ ਕਰਦਾ ਹੈ, ਤਾਂ ਉਹ ਉਹੀ ਕੁਝ ਪ੍ਰਾਪਤ ਕਰਦਾ ਹੈ ਜੋ ਉਸ ਦੀ ਕਿਸਮਤ ਵਿੱਚ ਲਿਖਿਆ ਹੁੰਦੈ- ਇਸ ਦਾਅਵੇ ਦਾ ਕੋਈ ਪੁਖਤਾ ਆਧਾਰ ਨਹੀਂ ਹੈ।

ਜੇ ਕੋਈ ਕਿਸਮਤਵਾਦੀ ਪਰਿਵਾਰ ਦਾ ਬੰਦਾ ਸੜਕ ਹਾਦਸੇ ਵਿੱਚ ਮਾਰਿਆ ਜਾਂਦਾ ਹੈ; ਜਾਂ ਉਸ ਦੀ ਪੁੱਤਰੀ ਦੂਜੀ ਜਾਤ ਦੇ ਮੁੰਡੇ ਨਾਲ ਘਰੋਂ ਭੱਜ ਜਾਂਦੀ ਹੈ; ਜਾਂ ਜੇ ਉਸ ਦਾ ਗੁਆਂਢੀ ਉਸ ਨੂੰ ਮਾਰਦਾ-ਕੁੱਟਦਾ ਹੈ- ਤਾਂ ਕੀ ਕੋਈ ਕਿਸਮਤਵਾਦੀ, ਇਹ ਮੰਨ ਕੇ ਕਿ ਉਸ ਦੀ ਕਿਸਮਤ ਵਿੱਚ ਇੰਜ ਹੋਣਾ ਹੀ ਲਿਖਿਆ ਸੀ, ਚੁੱਪ ਕਰਕੇ ਬਹਿ ਜਾਂਦਾ ਹੈ ਜਾਂ ਕਿਸਮਤ ਵਿੱਚ ਲਿਖੇ ਦੇ ਉਲਟ ਉਹ ਇਹਨਾਂ ਘਟਨਾਵਾਂ ਦੇ ਖਿਲਾਫ਼ ਪੁਲੀਸ ਕੋਲ ਨਹੀਂ ਜਾਂਦਾ?

ਆਮ ਤੌਰ 'ਤੇ ਹਰ ਕਿਸਮਤਵਾਦੀ ਪੁਲੀਸ ਕੋਲ ਜਾਂਦਾ ਹੈ ਤੇ ਅਖੌਤੀ ਕਿਸਮਤ ਵਿੱਚ ਲਿਖੀ ਗੱਲ ਨੂੰ ਚੁੱਪ-ਚਾਪ ਸਵੀਕਾਰ ਨਹੀਂ ਕਰਦਾ। ਇਹ ਵੀ ਇਸੇ ਗੱਲ ਦਾ ਪ੍ਰਤੱਖ ਸਬੂਤ ਹੈ ਕਿ ਕਿਸਮਤਵਾਦ ਨੂੰ ਕੋਈ ਕਿਸਮਤਵਾਦੀ ਵੀ ਉਦੋਂ ਤੱਕ ਸਵੀਕਾਰ ਨਹੀਂ ਕਰਦਾ ਜਦੋਂ ਤੱਕ ਉਹ ਲਾਚਾਰ/ਬੇਬਸ ਨਹੀਂ ਹੋ ਜਾਂਦਾ ਤੇ ਪ੍ਰਤੀਕਿਰਿਆ ਕਰਨ ਦੇ ਅਸਮਰੱਥ ਨਹੀਂ ਹੋ ਜਾਂਦਾ। ਜਦੋਂ ਤੱਕ ਉਹ ਪ੍ਰਤੀਕਿਰਿਆ ਕਰਨ ਦੇ ਸਮਰੱਥ ਰਹਿੰਦਾ ਹੈ, ਉਹ ਹਰ ਹੀਲੇ ਆਪਣੀ ਕਾਰਵਾਈ ਜਾਰੀ ਰੱਖਦਾ ਹੈ ਤੇ ਅਖੌਤੀ ਕਿਸਮਤ ਵਿੱਚ ਲਿਖੇ

ਨੂੰ ਮੰਨ ਕੇ ਚੁੱਪ ਨਹੀਂ ਬਹਿੰਦਾ।

ਕਈ ਕਹਿੰਦੇ ਹਨ ਕਿ ਜੇ ਕਿਸਮਤ ਵਿੱਚ ਇਹ ਲਿਖਿਆ ਹੈ ਕਿ ਸਾਡੀ ਪੁੱਤਰੀ ਨੇ ਘਰੋਂ ਭੱਜਣਾ ਹੈ ਤਾਂ ਉਸ ਵਿੱਚ ਇਹ ਵੀ ਲਿਖਿਆ ਹੈ ਕਿ ਅਸੀਂ ਉਸ ਨੂੰ ਲੈ ਕੇ ਭੱਜਣ ਵਾਲੇ ਦੀ ਸੇਵਾ ਵੀ ਕਰਨੀ ਹੈ।

ਪਰ ਇਹ ਤਾਂ ਕੋਈ ਗੱਲ ਨਾ ਹੋਈ, ਇਹ ਤਾਂ ਇੱਕ ਪਾਸੇ ਚੋਰਾਂ ਨਾਲ ਮਿਲਣ ਅਤੇ ਦੂਜੇ ਪਾਸੇ ਲੋਕਾਂ ਨੂੰ 'ਜਾਗਦੇ ਰਹੋ' ਕਹਿਣ ਵਾਂਗ ਹੈ। ਇਸ ਵਿੱਚ ਵਿਵਸਥਾ ਵਾਲੀ ਕਿਹੜੀ ਗੱਲ ਹੈ ਤੇ ਸਿਆਣਪ ਵਾਲੀ ਕਿਹੜੀ ਹੈ? ਕੀ 'ਰੱਬ' ਦੀ ਜਾਂ ਕਿਸਮਤ ਲਿਖਣ ਵਾਲੇ ਦੀ ਸਿਆਣਪ ਇਸੇ ਵਿੱਚ ਸੀ ਕਿ ਉਹ ਪਹਿਲਾਂ ਤੁਹਾਡੀ ਪੁੱਤਰੀ ਦਾ ਘਰੋਂ ਭੱਜਣਾ ਲਿਖੇ ਤੇ ਫੇਰ ਤੁਹਾਡੇ ਹੱਥੋਂ ਤੁਹਾਡੇ ਉਸ 'ਦਾਮਾਦ' ਦੀ ਸੇਵਾ ਕਰਵਾਏ ਅਤੇ ਸਿੱਟੇ ਵਜੋਂ ਫਿਰ ਤੁਸੀਂ ਪੁਲੀਸ ਵੱਲੋਂ ਪਕੜੇ ਜਾਵੋਂ।

ਉਹ ਆਖਦੇ ਹਨ ਕਿ ਇਹ ਸਭ ਪਿਛਲੇ ਜਨਮਾਂ ਦੇ ਕਰਮਾਂ ਦੇ ਫਲਾਂ ਕਾਰਨ ਹੈ। ਜਿਸ ਨਾਲ ਜਿਸ ਦਾ ਜਿਹੋ-ਜਿਹਾ ਕੋਈ ਪਿਛਲਾ ਹਿਸਾਬ-ਕਿਤਾਬ ਰਹਿੰਦਾ ਹੁੰਦਾ ਹੈ, ਉਹ ਇਸੇ ਤਰ੍ਹਾਂ ਮੁਕਦਾ ਹੈ। ਪਰ ਕੀ ਬੰਦੇ ਦਾ ਜੀਵਨ ਅਖੌਤੀ ਪਿਛਲੇ ਕੰਮਾਂ ਦਾ ਹੀ ਲੇਖਾ-ਜੋਖਾ ਕਰਨਾ ਹੈ? ਜਦੋਂ ਅਜੇ ਬੰਦੇ ਨੇ ਰੇਲ ਗੱਡੀ ਨਹੀਂ ਬਣਾਈ ਸੀ, ਉਸ ਤੋਂ ਪਹਿਲਾਂ ਉਸ ਦੇ ਹੇਠਾਂ ਆ ਕੇ ਕੋਈ ਨਹੀਂ ਮਰਦਾ ਸੀ।

ਸਭ ਤੋਂ ਪਹਿਲਾਂ ਬੰਦਾ ਜੋ ਰੇਲ ਗੱਡੀ ਨਾਲ ਟਕਰਾ ਕੇ ਮਰਿਆ, ਉਸ ਨੂੰ ਕਿਸ ਕਰਮ ਦਾ ਫ਼ਲ ਦਿੱਤਾ ਗਿਆ ਸੀ? ਉਸ ਨੇ ਤਾਂ ਰੇਲ ਗੱਡੀ ਨੂੰ ਕਦੇ ਕੁਝ ਨਹੀਂ ਸੀ ਕਿਹਾ, ਕਿਉਂਕਿ ਉਸ ਤੋਂ ਪਹਿਲਾਂ ਤਾਂ ਉਹ ਗੱਡੀ ਹੀ ਹੋਂਦ ਵਿੱਚ ਨਹੀਂ ਸੀ। ਕਿਸਮਤ ਲਿਖਣ ਵਾਲੇ ਨੇ ਉਸ ਨੂੰ ਫੇਰ ਕਿਸ ਕਾਰਨ ਉਸ ਦੇ ਹੇਠ ਦੇ ਕੇ ਮਾਰ ਦਿੱਤਾ? ਦੂਜੇ, ਜਦੋਂ ਅਜੇ ਰੇਲ ਗੱਡੀ ਬਣੀ ਹੀ ਨਹੀਂ ਸੀ, ਉਸ ਨੇ ਉਸ ਨਾ ਬਣੀ ਚੀਜ਼ ਨੂੰ 'ਨਾਂ' ਕੀ ਦਿੱਤਾ ਸੀ? 'ਰੇਲ ਗੱਡੀ' ਪੰਜਾਬੀ, ਹਿੰਦੀ ਆਦਿ ਦਾ ਸ਼ਬਦ ਹੈ; 'ਰੇਲਵੇ ਟਰੇਨ' ਅੰਗਰੇਜ਼ੀ ਦਾ ਸ਼ਬਦ ਹੈ; ਪਰ ਕਿਸਮਤ ਲਿਖਣ ਵਾਲੇ ਦੀ ਭਾਸ਼ਾ ਵਿੱਚ ਇਸ ਲਈ ਕਿਹੜਾ ਸ਼ਬਦ ਸੀ, ਜਿਸ ਤੋਂ ਉਸ ਦਾ ਭਾਵ ਰੇਲ ਗੱਡੀ ਸਮਝਿਆ ਜਾਵੇ?

ਜਦੋਂ ਅਜੇ ਬੰਦੂਕ ਬਣੀ ਹੀ ਨਹੀਂ ਸੀ, ਕਿਸਮਤ ਲਿਖਣ ਵਾਲਾ ਕਿਸੇ ਦੇ ਉਸ ਨਾਲ ਮਰਨ ਦੀ ਗੱਲ, ਕਿਸੇ ਦੀ ਕਿਸਮਤ ਵਿੱਚ ਕਿਵੇਂ ਲਿਖ ਸਕਦਾ ਸੀ, ਜਦ ਉਸ ਨੇ ਉਸ ਨਾ ਬਣੀ ਚੀਜ਼ (ਬੰਦੂਕ) ਦਾ ਕਦੇ ਕੁਝ ਵਿਗਾੜਿਆ ਨਹੀਂ ਸੀ।

ਦੁਨੀਆਂ ਦਾ ਜਦੋਂ ਦਾ ਇਤਿਹਾਸ ਮਿਲਦਾ ਹੈ, ਇਹ ਨਿਰੰਤਰ ਬਦਲ ਰਿਹਾ ਹੈ। ਜੋ ਚੀਜ਼ਾਂ ਕੱਲ੍ਹ ਸਨ, ਉਹ ਅੱਜ ਬਦਲ ਗਈਆਂ ਹਨ ਅਤੇ ਨਵੀਆਂ ਚੀਜ਼ਾਂ ਵੀ ਬਣ ਰਹੀਆਂ ਹਨ। ਕੱਲ੍ਹ ਚੁੱਲ੍ਹਾ ਸੀ, ਫੇਰ ਬਿਜਲੀ ਦਾ ਹੀਟਰ ਆ ਗਿਆ, ਮਿੱਟੀ ਦੇ ਤੇਲ ਵਾਲਾ ਸਟੋਵ ਆ ਗਿਆ ਤੇ ਹੁਣ ਗੈਸ ਚੁੱਲ੍ਹੇ ਦਾ ਸਿਸਟਮ ਹੈ, ਸੂਰਜੀ ਊਰਜਾ ਹੈ। ਇਸੇ ਤਰ੍ਹਾਂ ਨਵੀਆਂ ਚੀਜ਼ਾਂ ਬਣਦੀਆਂ ਚੱਲੀਆਂ ਆ ਰਹੀਆਂ ਹਨ- ਬੈਲਗੱਡੀ, ਰੇਲ ਗੱਡੀ, ਕਾਰ, ਬੱਸ, ਟਰੱਕ, ਹਵਾਈ ਜਹਾਜ਼, ਸਮੁੰਦਰੀ ਜਹਾਜ਼, ਮੋਟਰਸਾਈਕਲ, ਟੈਲੀਫੋਨ, ਮੋਬਾਇਨ ਫ਼ੋਨ, ਕੰਪਿਊਟਰ ਆਦਿ। ਇਹ ਨਵੀਆਂ ਚੀਜ਼ਾਂ ਦਾ ਅੱਗੇ ਤੋਂ ਅੱਗੇ ਬਣਦੇ ਜਾਣਾ ਅਤੇ ਪੁਰਾਣੀਆਂ ਚੀਜ਼ਾਂ ਦਾ ਅੱਗੇ ਤੋਂ ਅੱਗੇ ਨਵੇਂ ਤੇ ਸੋਧੇ ਰੂਪਾਂ ਵਿੱਚ ਬਦਲਦੇ ਜਾਣਾ ਇਹ ਦਰਸਾਉਂਦਾ ਹੈ ਕਿ ਆਦਮੀ ਜੀਵਨ ਵਿੱਚ ਅਖੌਤੀ ਪਿਛਲੇ ਜਨਮਾਂ ਦੇ ਕੰਮਾਂ-ਕਾਜਾਂ ਦੇ ਫ਼ਲ ਨਹੀਂ ਭੁਗਤਦਾ, ਸਗੋਂ ਅੱਗੇ ਵਧਦਾ ਹੈ ਤੇ ਆਪਣੀ ਜ਼ਿੰਦਗੀ ਵਿੱਚ ਬਦਲਾਅ ਲਿਆਉਂਦਾ ਹੈ; ਇਸ ਨੂੰ ਪਹਿਲੇ ਸਮਿਆਂ ਤੋਂ ਹੋਰ ਜ਼ਿਆਦਾ ਸੋਧੇ ਰੂਪ ਵਿੱਚ ਪਰਿਵਰਤਿਤ ਕਰਦਾ ਹੈ; ਨਵੇਂ ਰੂਪ ਸਿਰਜਦਾ ਹੈ, ਨਵੀਆਂ ਚੀਜ਼ਾਂ ਰਚਦਾ ਹੈ, ਪਹਿਲੇ ਦੇ ਦੁੱਖਾਂ ਨੂੰ ਘੱਟ ਕਰਨ ਦੇ ਉਪਰਾਲੇ ਕਰਦਾ ਹੈ ਅਤੇ ਨਵੇਂ ਸੁੱਖ ਸਿਰਜਦਾ ਹੈ, ਆਦਿ।

ਇਹ ਜੀਵਨ ਦਾ ਅੱਗੇ ਨੂੰ ਵਧਣਾ, ਇਹ ਦੱਸਦਾ ਹੈ ਕਿ ਆਦਮੀ ਅਖੌਤੀ ਪਿਛਲੇ ਜਨਮਾਂ ਦੇ ਕਰਮਾਂ ਦੇ ਫ਼ਲ ਨਹੀਂ ਭੁਗਤਦਾ। ਜੇ ਉਹ ਵਰਤਮਾਨ ਵਿੱਚ ਭੂਤਕਾਲ ਦਾ ਹਿਸਾਬ-ਕਿਤਾਬ ਹੀ ਕਰਨ ਨੂੰ ਜੰਮਿਆ ਹੁੰਦਾ ਜਾਂ ਪਿਛਲੇ ਜਨਮਾਂ ਦੇ ਲੇਖੇ-ਜੋਖੇ ਲਈ ਹੀ ਉਸ ਦੀ ਕਿਸਮਤ ਲਿਖੀ ਗਈ ਹੁੰਦੀ ਤਾਂ ਉਹ ਅਗਾਂਹ ਨਹੀਂ ਵਧ ਸਕਦਾ ਸੀ। ਉਹ ਜ਼ਿਆਦਾ ਤੋਂ ਜ਼ਿਆਦਾ ਇੱਕ ਚੱਕਰ ਵਿੱਚ ਗਤੀ ਕਰ ਸਕਦਾ ਸੀ। ਪਰ ਇਤਿਹਾਸ ਗਵਾਹ ਹੈ ਕਿ ਬੰਦਾ ਚੱਕਰ ਵਿੱਚ ਨਹੀਂ ਘੁੰਮਦਾ, ਸਗੋਂ ਅੱਗੇ ਨੂੰ ਵਧਦਾ ਹੈ। ਜੇ ਉਹ ਚੱਕਰ ਵਿੱਚ ਘੁੰਮਦਾ ਹੁੰਦਾ ਤਾਂ ਉਹ ਉੱਥੇ ਦਾ ਉੱਥੇ ਹੀ ਰਹਿੰਦਾ ਜਿੱਥੇ ਉਹ ਹਜ਼ਾਰਾਂ ਵਰ੍ਹੇ ਪਹਿਲਾਂ ਸੀ ਤੇ ਉਸ ਤਰ੍ਹਾਂ ਦਾ ਜੀਵਨ ਜਿਉਂਦਾ ਰਹਿੰਦਾ। ਪਰ ਨਹੀਂ, ਉਹ ਉਸ ਹਾਲਤ ਤੋਂ ਬਹੁਤ ਅੱਗੇ ਆ ਚੁੱਕਾ ਹੈ ਜਿੱਥੇ ਉਹ ਹਜ਼ਾਰਾਂ ਵਰ੍ਹੇ ਪਹਿਲਾਂ ਸੀ। ਇਹ ਲੰਬਾ ਸਫ਼ਰ ਤੈਅ ਕਰਨਾ ਇਹੋ ਦਰਸਾਉਂਦਾ ਹੈ ਕਿ ਉਹ ਮੁੜ-ਮੁੜ ਪਿਛਲੇ ਜਨਮਾਂ ਦੇ ਕਰਮਾਂ ਦੇ ਫ਼ਲ ਨਹੀਂ ਭੁਗਤ ਰਿਹਾ। ਜੇ ਉਹ ਮੁੜ-ਮੁੜ ਪਿਛਲੇ ਜਨਮਾਂ ਦੇ ਕਰਮਾਂ ਦੇ ਫ਼ਲ ਹੀ ਭੁਗਤਦਾ ਰਹਿੰਦਾ ਤਾਂ ਇੰਜ ਹੋਣਾ ਸੀ- ਇੱਕ ਜਨਮ ਉਹ ਬਿੱਲੀ ਬਣਦਾ ਤੇ ਚੂਹੇ ਨੂੰ ਮਾਰ ਖਾਂਦਾ; ਦੂਜੇ 'ਚ ਚੂਹਾ, ਕੁੱਤਾ ਬਣ ਜਾਂਦਾ ਤੇ ਬਿੱਲੀ ਨੂੰ ਮਾਰ ਖਾਂਦਾ, ਅਗਲੇ ਜਨਮ 'ਚ

...ਬਾਕੀ ਸਫ਼ਾ 38 'ਤੇ

# ਸਮਾਜ ਅਤੇ ਸਖਸ਼ੀਅਤ



ਡਾ. ਸ਼ਿਆਮ ਸੁੰਦਰ ਦੀਪਤੀ

ਸਖਸ਼ੀਅਤ ਦੀ ਜਦੋਂ ਗੱਲ ਤੁਰਦੀ ਹੈ ਤਾਂ ਇਸ ਨੂੰ ਅਕਸਰ ਵਿਅਕਤੀ ਵਿਸ਼ੇਸ਼ ਨਾਲ ਜੋੜ ਕੇ ਪੇਸ਼ ਕੀਤਾ ਜਾਂਦਾ ਹੈ- ਜੋ ਕੁਝ ਵੀ ਹੈਂ, ਤੂੰ ਹੈਂ। 'ਤੇਰੇ ਅੰਦਰ ਬਹੁਤ ਸ਼ਕਤੀ ਹੈ', 'ਤੂੰ ਚਾਹੇਂ ਤਾਂ ਸਭ ਕੁਝ ਬਦਲ ਸਕਦਾ ਏਂ, ਠੀਕ-ਠਾਕ ਹੋ ਸਕਦਾ ਹੈਂ।' ਇਸ ਗੱਲ ਨੂੰ ਸਮਝਾਉਣ ਜਾਂ ਲੋਕਾਂ ਨੂੰ ਉਕਸਾਉਣ (ਹੌਂਸਲਾ ਦੇਣ) ਲਈ ਕਈ ਇਤਿਹਾਸਕ, ਮਿਥਿਹਾਸਕ ਜਾਂ ਧਾਰਮਿਕ ਸਖਸ਼ੀਅਤਾਂ ਦੇ ਕਿੱਸੇ-ਕਹਾਣੀਆਂ ਹੁੰਦੀਆਂ ਹਨ। ਇਸੇ ਤਰ੍ਹਾਂ ਕਈ ਲੋਕ, ਬੱਚੇ ਦੇ ਜਨਮ 'ਤੇ ਹੀ ਜੋਤਸ਼ੀਆਂ ਆਦਿ ਦੀ 'ਮੱਦਦ' ਨਾਲ, ਮੱਥੇ ਦੀਆਂ ਲਕੀਰਾਂ, ਬੱਚੇ ਦੀ ਮੁਸਕਰਾਹਟ ਅਤੇ ਹੋਰ ਹਰਕਤਾਂ ਤੋਂ ਵੀ ਇਹ 'ਅੰਦਾਜ਼ਾ' ਲਵਾ ਲੈਂਦੇ ਹਨ ਕਿ ਇਹ ਵੱਡਾ ਹੋ ਕੇ ਕਿਹੋ ਜਿਹਾ ਬਣੇਗਾ।

ਸਾਡੇ ਤਾਂ ਇੱਕ ਕਹਾਵਤ ਵੀ ਹੈ ਕਿ 'ਹੋਣਹਾਰ ਬਿਰਵਨ ਦੇ ਚਿਕਨੇ-ਚਿਕਨੇ ਪਾਤ' ਭਾਵ ਮਨੁੱਖ ਸ਼ਖਸ਼ੀਅਤ ਦੀ ਝਲਕ, ਉਸ ਦੇ ਪੈਦਾ ਹੁੰਦਿਆਂ ਹੀ ਪੈ ਜਾਂਦੀ ਹੈ। ਇਹਨਾਂ ਸਾਰੇ ਪੱਖਾਂ ਦਾ ਸਿੱਟਾ ਇਹ ਹੁੰਦਾ ਹੈ ਕਿ ਸਭ ਕੁਝ ਇਸ ਜੀਵ ਦੇ ਅੰਦਰ ਹੈ। ਸਖਸ਼ੀਅਤ ਨੂੰ ਤੈਅ ਕਰਨ ਵਿੱਚ ਗ੍ਰਹਿ, ਹੱਥ ਦੀਆਂ ਲਕੀਰਾਂ, ਮੱਥੇ ਦੀਆਂ ਤਿਉੜੀਆਂ, ਦਿਨ-ਮਹੀਨੇ ਦੇ ਨੰਬਰ ਆਦਿ ਦਾ ਹੀ ਹੱਥ ਹੈ।

ਬਚਪਨ ਦੇ ਸਮੇਂ ਦੌਰਾਨ, ਇਹਨਾਂ ਤੱਥਾਂ ਨੂੰ ਬਹੁਤ ਮਹੱਤਵ ਨਾ ਵੀ ਦੇਈਏ ਤੇ ਇਹ ਗੱਲ ਨਾ ਵੀ ਉਭਾਰੀਏ ਕਿ ਸਭ ਕੁਝ ਤੁਹਾਡੇ ਹੱਥ ਵੱਸ ਹੈ ਜਾਂ ਤੁਹਾਡੇ ਅੰਦਰ ਹੈ, ਪਰ ਨੌਜਵਾਨੀ ਦੇ ਸਮੇਂ ਅਸੀਂ ਇਸ ਪਹਿਲੂ ਤੇ ਬਹੁਤ ਜ਼ੋਰ ਦਿੰਦੇ ਹੀ ਦਿੰਦੇ ਹਾਂ। ਸਕੂਲ ਦੀਆਂ ਵੱਡੀਆਂ ਜਮਾਤਾਂ ਜਾਂ ਕਾਲਜ ਵਿੱਚ, ਹਰ ਅਧਿਆਪਕ, ਹਰ ਆਇਆ-ਗਿਆ ਵਕਤਾ, ਨੌਜਵਾਨਾਂ ਨੂੰ ਸੰਬੋਧਤ ਹੁੰਦਿਆਂ, ਉਹਨਾਂ ਨੂੰ ਸਹੀ ਰਾਹ ਅਪਨਾਉਣ ਦੀ ਮੱਤ ਦਿੰਦਾ ਹੀ ਹੈ। ਗਾਹੇ-ਬਗਾਹੇ ਸ਼ਖਸ਼ੀਅਤ ਉਸਾਰੀ ਜਾਂ ਸਵੈ-ਚੇਤਨਾ ਦੇ ਕੈਂਪ ਆਯੋਜਿਤ ਕੀਤੇ ਜਾਂਦੇ ਹਨ। ਅਜੋਕੇ ਸਮੇਂ ਵਿੱਚ 'ਆਰਟ ਆਫ਼ ਲਿਵਿੰਗ' ਵਰਗੇ ਅਨੇਕਾਂ ਹੀ ਅਦਾਰੇ, ਲੋਕਾਂ ਨੂੰ ਜ਼ਿੰਦਗੀ ਵਿੱਚ ਜਿੱਤ ਹਾਸਲ ਕਰਨ ਦੇ ਗੁਰ ਸਿਖਾਉਣ ਵਿੱਚ ਲੱਗੇ ਹੋਏ ਹਨ। ਇਸੇ ਤਰ੍ਹਾਂ ਸਵੈ-ਚੇਤਨਾ ਬਾਰੇ ਸਾਹਿਤ 'ਜਿੱਤ ਤੁਹਾਡੀ', 'ਆਪਣੀ ਤਕਦੀਰ ਦੇ ਖੁਦ ਮਾਲਿਕ ਬਣੋ,' 'ਖੁਸ਼ੀ ਦੀ ਭਾਲ ਵਿੱਚ' ਆਦਿ ਕਰੋੜਾਂ ਰੁਪਏ ਦਾ ਵਪਾਰ ਕਰ ਰਹੇ ਹਨ। ਇਸ ਤਰ੍ਹਾਂ ਦੇ ਸਾਹਿਤ ਦੀ ਮੰਗ ਵੀ ਬਹੁਤ ਹੈ, ਕਿਉਂਕਿ ਮਨੁੱਖੀ ਚੇਤਨਾ ਵਿੱਚ ਜੇਕਰ ਹਨੇਰਾ ਨਾ ਕਹੀਏ, ਧੁੰਦ ਤਾਂ ਜ਼ਰੂਰ ਫੈਲੀ ਹੋਈ ਹੈ।

ਸਖਸ਼ੀਅਤ ਦੇ ਪਹਿਲੂ ਨੂੰ ਵਿਅਕਤੀ ਵਿਸ਼ੇਸ਼ ਨਾਲ ਜੋੜ ਕੇ, ਉਸ ਨੂੰ ਵਿਅਕਤੀਗਤ ਕਹਿ ਕੇ, ਦਰਅਸਲ ਅਸੀਂ ਉਸ ਨੂੰ ਨਿੱਜੀ ਮਾਮਲਾ ਜਾਂ ਮਸਲਾ ਬਣਾ ਰਹੇ ਹੁੰਦੇ ਹਾਂ। ਇਸ ਦੇ ਸਿੱਟੇ ਵਜੋਂ, ਸਵੈ-ਚੇਤਨਾ ਬਾਰੇ ਪ੍ਰਵਚਨਾਂ ਅਤੇ ਇਸ ਤਰ੍ਹਾਂ ਦੇ ਸਾਹਿਤ ਨਾਲ, ਉਸ ਦਾ ਕੁਝ ਸੁਧਰੇ ਭਾਵੇਂ ਨਾ, ਪਰ ਉਸ ਵਿਅਕਤੀ ਦੇ ਹੀਣ ਭਾਵ ਦਾ ਸ਼ਿਕਾਰ ਹੋਣ ਦੀ ਸੰਭਾਵਨਾ ਜ਼ਰੂਰ ਵਧ ਜਾਂਦੀ ਹੈ।

ਨਿੱਜੀ ਪਹਿਲੂ ਨੂੰ ਉਭਾਰਨ ਦੇ ਹਾਲਾਤ ਹੌਲੀ-ਹੌਲੀ ਵੱਧ ਰਹੇ ਹਨ ਅਤੇ ਸਮਾਜ ਦੇ ਹਰ ਅਦਾਰੇ ਵਿੱਚ ਜਿਵੇਂ ਕਿ ਆਰਥਿਕ, ਰਾਜਨੀਤਕ, ਪਰਿਵਾਰਕ ਆਦਿ, ਨਿੱਜ ਦਾ ਪੱਖ ਭਾਰੂ ਹੋ ਰਿਹਾ ਹੈ। ਇਹ ਹਮਲਾ ਵਿਧੀਵਤ ਰੂਪ ਨਾਲ, ਵਿਉਂਤਬੰਦੀ ਰਾਹੀਂ ਲੋਕਾਂ ਦੀ ਵਿਚਾਰਧਾਰਾ ਦਾ ਹਿੱਸਾ ਬਣਾਇਆ ਜਾ ਰਿਹਾ ਹੈ। ਇਹ ਉਸ ਦਾ ਵਰਗ ਨੂੰ ਚਮਕੀਲਾ ਵੀ ਲੱਗਦਾ ਹੈ। ਇੱਕ ਵਾਰੀ ਅਸੀਂ ਸਭ ਤੋਂ ਟੁੱਟ ਕੇ, ਆਪਣੇ ਨਿੱਜ ਵੱਲ ਕੇਂਦ੍ਰਿਤ ਹੋ ਕੇ, ਆਪਣੇ ਆਪ ਨੂੰ ਉਸਾਰਨ-ਸੰਵਾਰਨ ਦੇ ਚੱਕਰ ਵਿੱਚ, ਕੁਝ ਇਸ ਤਰ੍ਹਾਂ ਅੱਗੇ ਨਿੱਕਲ ਗਏ ਸਮਝਦੇ ਹਾਂ ਤੇ ਬਾਕੀਆਂ ਨੂੰ ਪਛਾੜ ਕੇ ਕੁਝ ਪ੍ਰਾਪਤੀ ਦਾ ਅਹਿਸਾਸ ਕਰ ਰਹੇ ਹੁੰਦੇ ਹਾਂ ਪਰ ਉਸ ਸਿਖਰ ਦਾ ਅਨੁਭਵ ਜਦੋਂ ਸਾਨੂੰ ਇਕੱਲਤਾ ਦਾ ਅਹਿਸਾਸ ਕਰਵਾਉਂਦਾ ਹੈ ਤੇ ਅਸੀਂ ਉਦਾਸ-ਨਿਰਾਸ਼ ਹੁੰਦੇ ਹਾਂ ਤਾਂ ਸਾਨੂੰ ਮਹਿਸੂਸ ਹੁੰਦਾ ਹੈ ਕਿ ਅਸੀਂ ਦਰਅਸਲ ਅੱਗੇ ਨਹੀਂ ਆਏ, ਸਗੋਂ ਪੱਛੜ ਗਏ ਹਾਂ। ਸਖ਼ਸ਼ੀਅਤ ਵਿੱਚੋਂ ਸਮਾਜਿਕ ਅੰਸ਼ ਦਾ ਗਾਇਬ ਹੋਣਾ, ਰਿਸ਼ਤਿਆਂ ਵਿੱਚ ਵਸਤੂਆਂ (ਸਹੂਲਤਾਂ) ਦਾ ਭਾਰੂ ਹੋਣਾ, ਅੰਤ ਸਾਨੂੰ ਖਾਲੀਪਣ ਤੋਂ ਸਿਵਾ ਕੁਝ ਨਹੀਂ ਮੋੜਦਾ। ਰਿਸ਼ਤਿਆਂ ਦੀ, ਮਿਲਵਰਤਨ ਦੀ ਅਮੀਰੀ ਹੀ ਭਰਭੂਰਤਾ ਦਾ ਅਹਿਸਾਸ ਕਰਵਾਉਂਦੀ ਹੈ।

ਕਈ ਵਾਰੀ ਕਲਾਕਾਰਾਂ, ਲੇਖਕਾਂ ਬਾਰੇ ਗੱਲ ਹੁੰਦੀ

ਹੈ ਕਿ ਉਹ ਵਿਸਮਾਦੀ ਅਵਸਥਾ ਵਿੱਚ ਪਹੁੰਚ ਕੇ ਕੰਮ ਕਰਦੇ ਹਨ, ਇਸ ਲਈ ਮਹਾਨ ਕਾਰਜ ਕਰ ਸਕਦੇ ਹਨ। ਉਹਨਾਂ ਨੂੰ ਆਪਣੇ ਕਾਰਜ ਨੇਪਰੇ ਚੜ੍ਹਾਉਣ ਲਈ ਇਕੱਲਤਾ ਦੀ ਲੋੜ ਹੁੰਦੀ ਹੈ। ਕਈ ਵਾਰੀ ਉਹਨਾਂ ਦੀ ਵਿਲੱਖਣ ਪ੍ਰਤਿਭਾ ਤੇ ਸਖਸ਼ੀਅਤ ਨੂੰ ਰਹੱਸ ਬਣਾ ਕੇ ਪੇਸ਼ ਕਰਨ ਦੀ ਪ੍ਰਵਿਰਤੀ ਹੁੰਦੀ ਹੈ। ਇਸ ਖਿਆਲ ਨੂੰ ਫਿਲਹਾਲ ਮੰਨ ਵੀ ਲਈਏ, ਤਾਂ ਵੀ ਅੱਜ ਤੱਕ ਕੋਈ ਵੀ ਕਲਾਕਾਰ ਆਪਣੇ ਕੰਮ ਨੂੰ ਦੇਖ ਕੇ ਸੰਤੁਸ਼ਟ ਨਹੀਂ ਹੋਇਆ। ਉਹ ਚਾਹੇ ਪੰਜ, ਦਸ-ਵੀਹ ਸਾਲ, ਕਿਤੇ ਲੁੱਕ ਕੇ ਨਿਪੁੰਨਤਾ ਹਾਸਲ ਕਰਦਾ ਰਿਹਾ ਹੋਵੇ, ਆਖਿਰ ਉਸ ਦੀ ਤਸੱਲੀ ਉਦੋਂ ਹੁੰਦੀ ਹੈ, ਜਦੋਂ ਲੋਕ ਉਸ ਦੇ ਕੰਮ ਦੀ ਪ੍ਰਸ਼ੰਸਾ ਕਰਨ, ਉਸ ਦੇ ਕਾਰਜ ਨੂੰ ਪ੍ਰਵਾਨਗੀ ਮਿਲੇ। ਉਸ ਦੀ ਸਿਰਜਣਾ ਬਾਰੇ ਚਰਚਾ ਹੋਵੇ। ਇਹ ਸਭ ਕੀ ਹੈ ? ਇਹ ਹੈ ਲੋਕਾਂ ਵਿੱਚ ਰਹਿ ਕੇ, ਉਹਨਾਂ ਵਿੱਚ ਆਪਣੇ ਆਪ ਨੂੰ ਮਹਿਸੂਸ ਕਰਨਾ। ਇਸ ਲਈ ਸਖਸ਼ੀਅਤ ਦਾ ਵਜੂਦ ਇਕੱਲੇਪਨ ਵਿੱਚ ਨਹੀਂ, ਸਗੋਂ ਦੂਸਰਿਆਂ ਤੋਂ ਮਦਦ ਲੈਣ ਤੇ ਹੋਰਾਂ ਦੀ ਮਦਦ ਕਰਨ ਵਿੱਚ ਹੈ।

ਕਿਸੇ ਵੀ ਚੀਜ਼ ਦੀ ਅਹਿਮੀਅਤ ਉਦੋਂ ਪਤਾ ਚੱਲਦੀ ਹੈ, ਜਦੋਂ ਉਹ ਸਾਡੇ ਤੋਂ ਖੁੰਝ ਜਾਂਦੀ ਹੈ। ਇਸੇ ਤਰ੍ਹਾਂ ਇਹ ਅਹਿਸਾਸ ਉਦੋਂ ਹੁੰਦਾ ਹੈ, ਜਦੋਂ ਅਸੀਂ ਸਮਾਜ ਤੋਂ ਟੁੱਟ ਜਾਂਦੇ ਹਾਂ। ਆਪਣੇ-ਆਪ ਨੂੰ ਪਰਿਵਾਰ-ਸਮਾਜ ਤੋਂ ਟੁੱਟਣ ਅਤੇ ਕਿਸੇ ਰੁਤਬੇ ਨੂੰ ਹਾਸਲ ਕਰਨ ਨੂੰ ਪ੍ਰਾਪਤੀ ਸਮਝ ਰਹੇ ਹੁੰਦੇ ਹਾਂ। ਇਸ ਥਾਂ ’ਤੇ ਪਹੁੰਚ ਕੇ, ਇਕੱਲੇ ਬੈਠਿਆਂ, ਸਾਨੂੰ ਆਪਣੇ ਘਰ, ਗਲੀਆਂ, ਪਿੰਡ, ਆਪਣੀ ਬੋਲੀ, ਆਪਣੇ ਪਹਿਰਾਵੇ, ਆਪਣੇ ਦੇਸ਼ ਦੀ ਯਾਦ ਆਉਂਦੀ ਹੈ। ਇਹ ਯਾਦਾਂ, ਇਹਨਾਂ ਯਾਦਾਂ ਵਿੱਚ ਮੁੜ-ਮੁੜ ਪਹੁੰਚਣ ਦੀ ਚਾਹ, ਉਪਰੋਂ ਵਿਸਾਰ ਕੇ, ਯਾਦਾਂ ਦਾ ਸੁਪਨਿਆਂ ਵਿੱਚ ਪਹੁੰਚਣਾ, ਇਸ ਤੱਥ ਨੂੰ ਪ੍ਰਮਾਣਿਤ ਕਰਦੇ ਹਨ ਕਿ ਸਾਨੂੰ ਸਮਾਜ ਦੀ ਲੋੜ ਹੈ। ਅਸੀਂ ਸਮਾਜ ਨਾਲ ਹੀ ਉਸਰੇ, ਵੱਡੇ ਹੋਏ ਹਾਂ ਤੇ ਉਸ ਤੋਂ ਹਟ ਕੇ, ਇਹ ਹੋਂਦ ਉਹ ਸਖਸ਼ੀਅਤ ਬਰਕਰਾਰ ਨਹੀਂ ਰਹਿ ਸਕਦੀ। ਆਪਣੇ ਦੇਸ਼ ਤੋਂ ਦੂਰ ਜਾਣ ਵੇਲੇ ਬੇਪਛਾਣ ਹੋਣਾ ਤੇ ਆਪਣੇ ਪਿੰਡ ਤੋਂ ਟੁੱਟ ਕੇ ਸ਼ਹਿਰ ਵਿੱਚ ਗੁਆਚ ਜਾਣਾ ਵੀ ਇੱਕੋ ਹੀ ਗੱਲ ਹੈ। ਇਸ ਤਰ੍ਹਾਂ ਦੇ ਹਾਲਾਤ ਦੇ ਪ੍ਰਗਟਾਵੇ ਅਕਸਰ ਦੇਖਣ-ਸੁਣਨ ਨੂੰ ਮਿਲਦੇ ਹਨ।

ਸਖਸ਼ੀਅਤ ਨੂੰ ਸਹੀ ਮਾਅਨੇ ਵਿੱਚ ਸਮਝਣ, ਉਸ ਨੂੰ ਉਸਰਦਾ ਦੇਖਣ ਅਤੇ ਇਸ ਗਿਆਨ ਨੂੰ ਸਖਸ਼ੀਅਤ ਵਿੱਚ ਬਦਲਾਅ ਲਿਆਉਣ ਲਈ, ਮਤਲਬ ਵਿਅਕਤੀਤਵ ਦੇ ਸਾਰੇ ਪਹਿਲੂਆਂ ਨੂੰ ਸਹੀ ਪਰਿਪੇਖ ਵਿੱਚ ਜਾਣਨ ਲਈ, ਸਾਨੂੰ ਸਮਾਜ ਦੀ ਹੋਂਦ, ਉਸ ਦੀ ਬਣਤਰ ਅਤੇ ਉਸ ਦੀ ਭੂਮਿਕਾ ਨੂੰ ਪਛਾਣਨ ਦੀ ਲੋੜ ਹੈ।

ਸਮਾਜ ਹੀ ਇੱਕੋ ਇੱਕ ਅਜਿਹਾ ਪਹਿਲੂ ਹੈ, ਜੋ ਸਖਸ਼ੀਅਤ ਉਸਾਰੀ ਵਿੱਚ ਆਪਣੀ ਅਹਿਮ ਭੂਮਿਕਾ ਨਿਭਾਉਂਦਾ ਹੈ। ਜੇ ਕੋਈ ਸਖਸ਼ੀਅਤ ਦੇ ਸੋਮੇ ਮਨੁੱਖ ਦੇ ਅੰਦਰ ਦਸਦਾ ਹੈ ਤਾਂ ਇਹ ਉਸ ਦਾ ਭੁਲੇਖਾ ਹੈ। ਜੋ ਕੁਝ ਵੀ ਮਨੁੱਖ ਦੇ ਅੰਦਰ ਦਿਸਦਾ ਹੈ, ਜਿਵੇਂ ਵਿਚਾਰ, ਵਿਵਹਾਰ, ਸਲੀਕਾ, ਇਹ ਸਭ ਬਾਹਰੋਂ ਹੀ ਜਾਂਦਾ ਹੈ।

ਵਿਅਕਤੀਤਵ ਜਾਂ ਪਰਸਨੈਲਿਟੀ, ਕਿਸੇ ਵੀ ਤਰ੍ਹਾਂ ਵਿਅਕਤੀਗਤ ਜਾਂ ਪਰਸਨਲ ਨਹੀਂ ਹਨ ਜਿਸ ਤਰ੍ਹਾਂ ਕਿ ਇਹਨਾਂ ਸ਼ਬਦਾਂ ਦੇ ਅਰਥਾਂ ਤੋਂ ਵੀ ਜਾਪਦਾ ਹੈ। ਸਾਡੇ ਕੋਲ, ਵਿਅਕਤੀਤਵ ਮਾਪਣ ਦਾ ਮਾਪਦੰਡ ਸੁਭਾਅ ਹੈ ਜਾਂ ਵਿਵਹਾਰ। ਸੁਭਾਅ ਅਤੇ ਵਿਵਹਾਰ ਸਭ ਦੇ ਵੱਖਰੇ-ਵੱਖਰੇ ਹੀ ਹੁੰਦੇ ਹਨ ਅਤੇ ਸਭ ਦੀ ਨਿੱਜੀ ਮਲਕੀਅਤ ਲੱਗਦੇ ਹਨ ਪਰ ਕਿਸੇ ਵੀ ਵਿਅਕਤੀ ਦਾ ਵਿਵਹਾਰ, ਉਸ ਦਾ ਉੱਠਣਾ-ਬੈਠਣਾ, ਬੋਲਣਾ, ਅਦਬ-ਅਦਾਬ ਨਿੱਜੀ ਨਹੀਂ ਹੁੰਦੇ। ਇਹ ਸਮਾਜ ਦੀ ਦੇਣ ਹਨ।

ਸਮਾਜ ਦੀ ਮੁੱਖ ਧਾਰਨਾ (ਬਹੁ-ਗਿਣਤੀ ਦੀ ਸੋਚ) ਤੋਂ ਵੱਖਰੇ ਹੋਣ ਦਾ ਮਤਲਬ ਵੀ ਇਹ ਨਹੀਂ ਕਿ ਉਹ ਵਿਅਕਤੀਗਤ ਵਿਚਾਰ ਰੱਖ ਰਿਹਾ ਹੈ। ਦਰਅਸਲ ਸੋਚ ਅਤੇ ਤਰਕ ਬੁੱਧੀ ਸਭ ਕੋਲ ਹੈ। ਵਰਤਾਰਿਆਂ ਦਾ ਵਿਸ਼ਲੇਸ਼ਣ ਕਰਨ ਦੀ ਸਮਰਥਾ ਸਭ ਵਿੱਚ ਹੈ। ਇਹ ਸਮਰਥਾ ਜਾਨਵਰਾਂ ਵਿੱਚ ਵੀ ਹੈ। ਉਹ ਵੀ ਵਾਤਾਵਰਨ ਮੁਤਾਬਕ ਆਪਣੇ ਹੋਂਦ ਨੂੰ ਕਾਇਮ ਰੱਖਣ ਲਈ ਨਿਰਣੇ ਲੈਂਦੇ ਹਨ ਪਰ ਮਨੁੱਖ ਨੂੰ, ਸਮਾਜ ਇੱਕ ਸਲੀਕਾ ਦਿੰਦਾ ਹੈ (ਰੀਤੀ-ਰਿਵਾਜ, ਨਿਰਦੇਸ਼, ਨਿਯਮ ਆਦਿ) ਇਹੀ ਪਹਿਲੂ ਸਾਨੂੰ ਜਾਨਵਰਾਂ ਤੋਂ ਵਖਰਾਉਂਦਾ ਹੈ ਤੇ ਇਹੀ ਵਖਰੇਵਾਂ ਮਨੁੱਖ ਦੀ ਸਖਸ਼ੀਅਤ ਉਸਾਰੀ ਦਾ ਵਿਲੱਖਣ ਹਿੱਸਾ ਬਣਦਾ ਹੈ।

ਜੇਕਰ ਸਖਸ਼ੀਅਤ ਦੇ ਗੁਣਾਂ ਵਿੱਚ ਪਿਆਰ, ਈਰਖਾ, ਗੁੱਸਾ ਆਦਿ ਨੂੰ ਗਿਣੀਏ ਤਾਂ ਇਹ ਜਾਨਵਰਾਂ ਵਿੱਚ ਵੀ ਹਨ, ਪਰ ਇਹ ਸਾਰੇ ਕੁਦਰਤੀ ਪ੍ਰਵਿਰਤੀਆਂ ਵਜੋਂ ਮੌਜੂਦ ਹਨ। ਉਹ ਜੀਵਾਂ ਦੀ ਹੋਂਦ ਨਾਲ ਜੁੜੇ ਕੁਦਰਤੀ ਕਾਰਜ ਪ੍ਰਣਾਲੀ ਦਾ ਹਿੱਸਾ ਹਨ। ਉਹ ਲੋੜ ਮੁਤਾਬਕ ਅਤੇ ਮੌਸਮ ਅਧਾਰਿਤ ਹਨ। ਮਨੁੱਖਾਂ ਵਿੱਚ ਇਹ ਗੁਣ ਕੁਦਰਤ ਦੇ ਨਾਲ-ਨਾਲ ਸਮਾਜ ਦੀ ਨਿਰਦੇਸ਼ਨਾ ਹੇਠ ਵੀ ਗਤੀਸ਼ੀਲ ਹੁੰਦੇ ਹਨ ਅਤੇ ਇਸ ਤੋਂ ਇਲਾਵਾ ਅਸੀਂ ਕੁਝ ਗੁਣ ਖੁਦ ਵੀ ਈਜਾਦ ਕੀਤੇ ਹਨ। ਪਿਆਰ ਨੇ ਮਿਲਵਰਤਨ ਵਧਾਇਆ। ਅਸੀਂ

ਸਹਿਯੋਗ ਕਰਨਾ (ਹੱਥ ਵੰਡਾਉਣਾ) ਸਿੱਖੇ ਹਾਂ। ਮਨੁੱਖ ਵਿੱਚ ਵਿਸ਼ੇਸ਼ ਗੁਣ ਕਿਰਤ ਦਾ ਹੈ ਤੇ ਕਿਰਤ ਲਈ ਸਹਿਯੋਗ ਲਾਜ਼ਮੀ ਹੈ। ਕਿਰਤ, ਸਹਿਯੋਗ, ਮਿਲਵਰਤਨ ਦੀ ਵਧੀਆ ਕਾਰਗੁਜ਼ਾਰੀ ਨਿਯਮਾਂ-ਨਿਰਦੇਸ਼ਾਂ ਹੇਠ ਹੀ ਸੰਭਵ ਹੈ ਤੇ ਇਸ ਨਿਰਦੇਸ਼ਾਂ ਹੇਠ ਕਾਰਜਸ਼ੀਲ ਹੋਣ ਵਾਲੀ ਸੰਸਥਾ ਦਾ ਨਾਂ ਹੀ ਸਮਾਜ ਹੈ।

ਮਨੁੱਖੀ ਸਖਸ਼ੀਅਤ ਲਈ ਆਪਾਂ ਵਿਅਕਤੀਤਵ, ਪਰਸਨੈਲਿਟੀ ਸ਼ਬਦ ਵਰਤ ਰਹੇ ਹਾਂ। ਇਹ ਅਲੱਗ-ਅਲੱਗ ਭਾਸ਼ਾ ਨਾਲ ਸਬੰਧਤ ਹਨ। ਪਰ ਇੱਕ ਭਾਸ਼ਾ ਜਾਂ ਇੱਕ ਖੇਤਰੀ ਪਰਿਪੇਖ ਤੋਂ ਜਦੋਂ ਅਸੀਂ ਸਖਸ਼ੀਅਤ ਨੂੰ ਮਨੁੱਖ ਦੀ ਚਾਲਕ ਸ਼ਕਤੀ ਕਹਿੰਦੇ ਹਾਂ ਤਾਂ ਅਸੀਂ ਇਸ ਨੂੰ ਮਨ, ਆਤਮਾ, ਰੂਹ, ਸਵੈ ਆਦਿ ਸ਼ਬਦਾਂ ਨਾਲ ਵੀ ਰਲਗਡ ਕਰਦੇ ਹਾਂ। ਇਹ ਸ਼ਬਦ ਵੀ ਭਾਵੇਂ ਸਮਾਜ ਵਿਗਿਆਨੀਆਂ ਜਾਂ ਧਾਰਮਿਕ ਦਰਸ਼ਨ ਸ਼ਾਸਤਰੀਆਂ ਵੱਲੋਂ ਆਪਣੇ-ਆਪਣੇ ਪਰਿਪੇਖ ਵਿੱਚ ਵਰਤੇ ਜਾਂਦੇ ਹਨ ਤੇ ਆਪਣੀ ਤਰਜ ’ਤੇ ਪ੍ਰਚਾਰੇ ਜਾਂਦੇ ਹਨ, ਪਰ ਕਿਤੇ-ਕਿਤੇ ਇਹ ਇੱਕੋ ਜਿਹਾ ਆਭਾਸ ਵੀ ਕਰਦੇ ਹਨ।

ਧਾਰਮਿਕ ਆਗੂ ਆਤਮਾ ਦੇ ਪਰਿਪੇਖ ਤੋਂ ਗੱਲ ਕਰਦੇ ਹਨ। ਉਹ ਹਰ ਜੀਵ ਵਿੱਚ ਆਤਮਾ ਦੇ ਵਾਸੇ ਦੀ ਗੱਲ ਕਰਦੇ ਹਨ। ਉਹ ਸਰੀਰ ਅਤੇ ਆਤਮਾ ਦੀ ਗੱਲ ਕਰਦੇ ਹੋਏ, ਸਰੀਰ ਨੂੰ ਮਿੱਟੀ ਅਤੇ ਆਤਮਾ ਨੂੰ ਚਾਲਕ ਸ਼ਕਤੀ ਕਹਿੰਦੇ ਹਨ। ਆਤਮਾ ਨੂੰ ਪ੍ਰਮਾਤਮਾ ਦਾ ਅੰਸ਼ ਕਹਿੰਦੇ ਹਨ ਅਤੇ ਹਰ ਜੀਵਤ ਪ੍ਰਾਣੀ, ਇੱਥੋਂ ਤੱਕ ਕਿ ਪੇੜ-ਪੌਦਿਆਂ ਨਾਲ ਵੀ ਜੋੜਦੇ ਹਨ। ਜੀਵਾਂ ਦੀ ਹਿਲਜੁਲ, ਉਹਨਾਂ ਦਾ ਵਧਣਾ-ਫੁੱਲਣਾ, ਤੁਰਨਾ ਹੀ ਇਸ ਚਾਲਕ ਸ਼ਕਤੀ ਦਾ ਆਧਾਰ ਹੈ। ਇਹ ਧਾਰਨਾ ਵੀ ਆਪਣੇ ਆਪ ਵਿੱਚ ਭੰਬਲਭੂਸਾ ਪਾਉਂਦੀ ਹੈ।

ਕਿਸੇ ਵੀ ਵਰਤਾਰੇ ਦੀ ਸਮਝ ਨਾ ਆਉਣੀ ਜਾਂ ਕਿਸੇ ਵੀ ਸਥਿਤੀ ਬਾਰੇ ਭੰਬਲਭੂਸਾ ਹੋਣਾ ਕੋਈ ਨਮੋਸ਼ੀ ਵਾਲੀ ਗੱਲ ਨਹੀਂ ਹੈ, ਪਰ ਹਾਲਤ ਉਦੋਂ ਦੁਖਦਾਈ ਹੁੰਦੀ ਹੈ, ਜਦੋਂ ਭੰਬਲਭੂਸਾ ਜਾਂ ਧੁੰਦਲਾਪਣ ਸਾਫ਼ ਕਰਨ ਲਈ ਕੋਸ਼ਿਸ਼ਾਂ ਨਾ ਕੀਤੀਆਂ ਜਾਣ ਜਾਂ ਸਥਿਤੀ ਸਪੱਸ਼ਟ ਹੋਣ ਮਗਰੋ ਭੰਬਲਭੂਸਾ ਬਣਾਈ ਰੱਖਣ ਦੇ ਯਤਨ ਹੋਣ।

ਇਹ ਵੀ ਨਹੀਂ ਕਿ ਕੋਸ਼ਿਸ਼ਾਂ ਨਹੀਂ ਹੋਈਆਂ ਹਨ। ਤਰਕਸ਼ੀਲ ਸੋਚ ਨਾਲ ਜੁੜੇ ਵਿਗਿਆਨੀਆਂ ਨੇ, ਮਨੁੱਖੀ ਵਿਵਹਾਰ ਦੇ ਹਰ ਪਹਿਲੂ ਨੂੰ ਸਮਝਣ ਲਈ ਵਿਗਿਆਨਕ ਦ੍ਰਿਸ਼ਟੀਕੋਣ ਨੂੰ ਅਪਣਾਇਆ ਹੈ। ਦਾਰਸ਼ਨਿਕ ਇੱਕ ਪਾਸੇ ਕਹਿੰਦੇ ਰਹੇ ਕਿ ਭਾਸ਼ਾ-ਬੋਲੀ ਅਲੱਗ ਹੋਵੇ, ਪਰ ਹਾਸਾ, ਖੁਸ਼ੀ, ਗਮੀ ਸਾਰੇ ਪਾਸੇ ਇੱਕੋ ਤਰ੍ਹਾਂ ਹੀ ਪ੍ਰਗਟਾਏ ਜਾਂਦੇ ਨੇ। ਪਿਆਰ ਦੇ ਪ੍ਰਗਟਾਵੇ ਲਈ ਕਿਸੇ ਵੀ ਤਰ੍ਹਾਂ ਸ਼ਬਦਾਂ ਦੀ ਲੋੜ ਨਹੀਂ ਪੈਂਦੀ। ਕਹਿਣ ਤੋਂ ਭਾਵ ਹੈ ਕਿ ਕੁਝ ਨਾ ਕੁਝ ਤਾਂ ਸਾਂਝਾ ਹੈ, ਭਾਵੇਂ ਅਸੀਂ ਸੂਰਤ ਅਤੇ ਸੀਰਤ ਪੱਖੋਂ ਜਿੰਨੇ ਮਰਜ਼ੀ ਵਖਰੇਵਿਆਂ ਦੀ ਗੱਲ ਕਰੀਏ।

ਮਨੋਵਿਗਿਆਨੀਆਂ ਦੀਆਂ ਵਿਗਿਆਨਕ ਕੋਸ਼ਿਸ਼ਾਂ ਨੂੰ ਵੀ ਜੇਕਰ ਗੌਰ ਨਾਲ ਦੇਖੀਏ ਤੇ ਵਿਸ਼ਲੇਸ਼ਿਤ ਕਰੀਏ ਤਾਂ ਸਪਸ਼ਟ ਤੌਰ ’ਤੇ ਉਸ ਦੇ ਵੀ ਦੋ ਵਰਗ ਨਜ਼ਰ ਆਉਣਗੇ। ਇੱਕ ਵਰਗ ਦਾਰਸ਼ਨਿਕਾਂ ਅਤੇ ਧਾਰਮਿਕ ਫਲਸਫ਼ੇ ਵਾਂਗ ਸਖਸ਼ੀਅਤ ਨੂੰ ਵਿਅਕਤੀਗਤ ਕਹਿ ਕੇ ਉਭਾਰ ਰਿਹਾ ਹੈ ਤੇ ਦੂਸਰਾ, ਇਸ ਨੂੰ ਸਮੂਹਿਕ ਯਤਨਾਂ ਦਾ ਸਿੱਟਾ ਕਹਿੰਦਾ ਹੈ। ਇਹਨਾਂ ਦੋਹਾਂ ਵਰਗਾਂ ਵਿੱਚੋਂ ਸਖਸ਼ੀਅਤ ਨੂੰ ਨਿੱਜੀ ਮਸਲਾ ਸਮਝਣ-ਸਮਝਾਉਣ ਵਾਲੇ ਵਰਗ ਦਾ ਜ਼ਿਆਦਾ ਬੋਲਬਾਲਾ ਹੈ ਕਿਉਂਕਿ ਇਹ ਇੱਕ ਖਾਸ ਵਰਗ ਨੂੰ, ਸਮਾਜ ਦੇ ਉੱਚ ਰੁਤਬੇ ਵਾਲੇ ਲੋਕਾਂ ਨੂੰ ਜ਼ਿਆਦਾ ਮਾਫ਼ਕ ਆਉਂਦਾ ਹੈ। ਇਸ ਸਿਧਾਂਤ ਜਾਂ ਸਮਝ ਤਹਿਤ ਵਿਅਕਤੀ ਆਪਣੀ ਮਨਮਰਜੀ ਕਰ ਸਕਦਾ ਹੈ ਤੇ ਆਪਣੀ ਵੱਖਰੀ ਦੁਨੀਆਂ ਵਸਾ ਲੈਣ ਦੀ ਖੁੱਲ੍ਹ ਲੈ ਸਕਦਾ ਹੈ। ਇਸੇ ਸਮਝ ਦਾ ਸਿੱਟਾ ਹੈ ਕਿ ਇੱਕ ਭਰਾ ਦੂਸਰੇ ਭਰਾ ਤੋਂ ਇਸ ਕਰਕੇ ਦੂਰ ਹੋ ਜਾਂਦਾ ਹੈ ਕਿ ਉਹ ਆਪਣੀ ਨਿੱਜੀ ਕੋਸ਼ਿਸ਼ ਕਰਕੇ, ਮਿਹਨਤ ਕਰਕੇ, ਦਿਮਾਗ਼ ਲਗਾ ਕੇ ਪੜ੍ਹਿਆ ਹੈ। ਭਾਵੇਂ ਉਸ ਨੂੰ ਇਹ ਮਾਹੌਲ ਉਸ ਦਾ ਪਰਿਵਾਰ ਮੁਹੱਈਆ ਕਰਵਾਉਂਦਾ ਹੈ। ਇਸ ਸੋਚ ਸਦਕਾ ਉਹ ਪਰਿਵਾਰ ਦੀ ਪਰਵਾਹ ਨਹੀਂ ਕਰਦਾ।

ਸਮਾਜ ਅਤੇ ਦੇਸ਼ ਦੀ ਗੱਲ ਤਾਂ ਦੂਰ ਦੀ ਹੈ। ਅੱਜ ਅਸੀਂ ਖੋਜਾਂ ਦੇ ਪੇਟੰਟ ਦੀ ਗੱਲ ਕਰਦੇ ਹਾਂ ਤਾਂ ਇਹ ਕਹਿ ਕੇ ਕਿ ਇਸ ਨੂੰ ਮੈਂ ਖੋਜਿਆ ਹੈ। ਇਹ ਖੋਜ ਮੇਰੀ ਬੁੱਧੀ ਦਾ ਸਿੱਟਾ ਹੈ। ਵਪਾਰੀ ਵਰਗ ਨੇ, ਬੌਧਿਕ ਕਾਰਜ ਕਰਨ ਵਾਲੇ ਵਰਗ ਨੂੰ ਆਪਣੀ ਫਾਇਦਾ ਕਮਾਊ ਨੀਤੀ ਵਿੱਚ ਸ਼ਾਮਲ ਕਰ ਲਿਆ ਹੈ, ਜਦੋਂ ਕਿ ਚਾਹੀਦਾ ਸੀ ਕਿ ਵਪਾਰੀ ਲੋਕ ਕਲਿਆਣ ਦੀ ਨੀਤੀ ਅਪਣਾਉਂਦੇ।

ਨਿੱਜ ਦੀ ਗੱਲ ਇਸ ਲਈ ਪ੍ਰਫੁੱਲਤ ਹੋ ਰਹੀ ਹੈ ਕਿ ਇਹ ਵਿਅਕਤੀ ਵਿਸ਼ੇਸ਼ ਦੇ ਮਨ ਨੂੰ ਭਾਉਂਦੀ ਹੈ ਅਤੇ ਸਭ ਨੂੰ ਸਤਹੀ ਪੱਧਰ ’ਤੇ ਜਚਦੀ ਵੀ ਹੈ। ਇਸ ਲਈ ਸਮੂਹਕ ਯਤਨਾਂ ਵਾਲੀ ਸਮਝ ਨੂੰ ਬਹੁਤੀ ਵਧੀਆ ਥਾਂ ਨਹੀਂ ਮਿਲ ਸਕੀ, ਜਦੋਂ ਕਿ ਸਮੂਹਿਕ ਸਮਝ ਨੂੰ ਉਭਾਰੇ ਬਿਨਾਂ, ਸਮਾਜ ਅਤੇ ਸ਼ਖਸ਼ੀਅਤ ਦੇ ਰਿਸ਼ਤੇ ਨੂੰ ਜਾਂਚੇ-ਪਰਖੇ ਬਿਨਾਂ ਮਨੁੱਖ ਦੀ ਬਿਹਤਰ ਜ਼ਿੰਦਗੀ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ।

ਜਦੋਂ ਕੋਈ ਪਰਿਵਾਰ, ਅਧਿਆਪਕ ਅਤੇ ਆਲੇ-

ਦੁਆਲੇ ਦੇ ਯੋਗਦਾਨ ਦੀ ਗੱਲ ਕਰਦਾ ਹੈ ਤਾਂ ਫਿਰ ਇਹ ਸਵਾਲ ਖੜ੍ਹਾ ਕੀਤਾ ਜਾਂਦਾ ਹੈ ਕਿ ਇੱਕੋ ਹੀ ਪਰਿਵਾਰ ਦੇ ਦੋ ਭਰਾਵਾਂ ਦੀ ਸਖਸ਼ੀਅਤ ਵੱਖਰੀ ਕਿਉਂ ਹੁੰਦੀ ਹੈ? ਇੱਕੋ ਹੀ ਸਕੂਲ ਵਿੱਚ, ਇੱਕੋ ਹੀ ਅਧਿਆਪਕ ਤੋਂ ਪੜ੍ਹਦੇ ਵਿਦਿਆਰਥੀਆਂ ਦਾ ਵਤੀਰਾ ਵੱਖਰਾ ਕਿਉਂ ਹੁੰਦਾ ਹੈ? ਇਕੋ ਜਿਹੇ ਮਾਹੌਲ ਵਿੱਚ ਰਹਿੰਦੇ, ਇੱਕੋ ਹੀ ਕਾਲੋਨੀ ਵਿੱਚ, ਇੱਕੋ ਜਿਹੇ ਸਮਾਜਿਕ ਰੁਤਬੇ ਵਾਲੇ ਲੋਕਾਂ ਵਿੱਚ ਵਖਰੇਵਾਂ ਕਿਉਂ ਹੁੰਦਾ ਹੈ? ਗੱਲ ਇਹ ਵੀ ਜਚਦੀ ਹੈ। ਪਰ ਇਹਨਾਂ ਸਾਰੇ ਪਹਿਲੂਆਂ ਦੇ ਜਵਾਬ ਵੀ ਸਮੂਹਕ ਸਮਝ ਦੇ ਵਿਗਿਆਨੀਆਂ ਕੋਲ ਹਨ।

ਜੇਕਰ ਨਿੱਜ ਤੋਂ ਪਰ੍ਹੇ, ਸਮੂਹਿਕ ਜਾਂ ਵਰਗ ਅਧਾਰਿਤ ਮਾਨਸਿਕਤਾ ਦੀ ਗੱਲ ਕਰੀਏ, ਜੋ ਕਿ ਮਨੁੱਖੀ ਸਖਸ਼ੀਅਤ ਵਿੱਚ ਝਲਕਦੀ ਹੈ। ਜੇਕਰ ਅਸੀਂ ਵਖਰੇਵਿਆਂ ਨੂੰ ਉਭਾਰਨ ਵਾਲੀ ਸਮਝ ਤੋਂ ਧਿਆਨ ਹਟਾ ਕੇ, ਇਕਸਾਰਤਾ ਵੱਲ ਕੇਂਦ੍ਰਿਤ ਹੋਈਏ ਤਾਂ ਅਮੀਰ ਚਾਹੇ ਕਿਸੇ ਜਾਤ, ਧਰਮ, ਖਿੱਤੇ ਦਾ ਵੀ ਹੋਵੇ, ਉਹਨਾਂ ਦੀ ਸੋਚ ਇੱਕੋ ਜਿਹੀ ਕਿਉਂ ਹੁੰਦੀ ਹੈ? ਅਮੀਰ-ਗਰੀਬ ਤੋਂ ਇਲਾਵਾ ਸ਼ਹਿਰੀ-ਪੇਂਡੂ, ਅਫ਼ਸਰ-ਚਪੜਾਸੀ ਜਾਂ ਮੁਲਕਾਂ ਦੇ ਵਿਚਕਾਰ ਤੇ ਦੇਸ਼ ਦੇ ਖੇਤਰੀ ਹਿੱਸਿਆਂ ਦੇ ਵਿਚਕਾਰ ਅਤੇ ਇਹਨਾਂ ਨੂੰ ਧਰਮ ਨਾਲ, ਜਾਤ ਨਾਲ ਜੋੜ ਕੇ ਪਰਖੋ ਤੇ ਇਹਨਾ ਵਿੱਚ ਇਕਸਾਰਤਾ ਦੇ ਪਹਿਲੂ ਵਿਚਾਰੋ। ਧਰਮ ਪੱਖੋਂ ਵੱਖਰੇ ਹੋਣ ਦੇ ਬਾਵਜੂਦ, ਸ਼ਹਿਰੀ ਅਮੀਰਾਂ ਵਿੱਚ ਕੀ ਇੱਕ ਜਿਹਾ ਹੈ? ਸਰਮਾਏਦਾਰ ਦੀ ਪਛਾਣ ਵਿੱਚ ਜਾਤ-ਧਰਮ ਪਿੱਛੇ ਚਲੇ ਜਾਂਦੇ ਹਨ। ਇਸ ਪਹਿਲੂ ਨੂੰ ਸਮਝਾਂਗੇ ਤਾਂ ਸਾਨੂੰ ਜਰੂਰ ਸਪਸ਼ਟ ਹੋਵੇਗਾ ਕਿ ਕਿਵੇਂ ਸਮਾਜ ਸਿਖਾਉਂਦਾ ਹੈ, ਸਭ ਨੂੰ। ਕਿਵੇਂ ਅਮੀਰ ਪਰਿਵਾਰ ਵਿੱਚ ਪੈਦਾ ਹੋਇਆ ਬੱਚਾ ਹੰਕਾਰੀ ਹੋ ਜਾਂਦਾ ਹੈ, ਲਾਪਰਵਾਹ ਬਣ ਜਾਂਦਾ ਹੈ ਤੇ ਗਰੀਬ ਘਰ ਵਿੱਚ ਪੈਦਾ ਹੋਇਆ ਬੱਚਾ ਚਿੜਚਿੜਾ ਜਾਂ ਜ਼ਿੰਮੇਵਾਰ ਬਣ ਜਾਂਦਾ ਹੈ। ਕਿਵੇਂ ਗਰੀਬ ਬੱਚਾ ਆਪਣੀ ਉਮਰ ਦੇ ਅਮੀਰ ਸਾਥੀ ਤੋਂ ਡਰਦਾ ਹੈ?

ਇਸ ਤੋਂ ਅੱਗੇ, ਅਮੀਰ-ਗਰੀਬ, ਹਿੰਦੂ-ਮੁਸਲਮਾਨ, ਸ਼ਹਿਰੀ ਜਾਂ ਪੇਂਡੂ ਵੱਖਰੇਵਿਆਂ ਨੂੰ ਛੱਡ ਵੀ ਦੇਈਏ, ਔਰਤਾਂ ਦਾ ਇੱਕੋ ਹੀ ਮਨੁੱਖੀ ਜਿਣਸ ਦਾ ਅਨਿੱਖੜਵਾਂ ਹਿੱਸਾ ਹਨ। ਫਿਰ ਔਰਤ-ਮਰਦ ਵਿੱਚ ਵਖਰੇਵੇਂ ਕਿਉਂ ਹਨ? ਕੁਦਰਤੀ ਵਖਰੇਵਿਆਂ (ਸਰੀਰਕ) ਤੋਂ ਇਲਾਵਾ, ਕੀ ਔਰਤਾਂ ਨੂੰ ਖਾਣ ਦੀਆਂ ਚੀਜ਼ਾਂ ਦੀ ਲੋੜ ਨਹੀਂ ਹੁੰਦੀ ਜਾਂ ਉਹਨਾਂ ਨੂੰ ਖਾਣ ਦੀਆਂ ਚੀਜ਼ਾਂ ਪਸੰਦ ਨਹੀਂ ਆਉਂਦੀਆਂ ਜਾਂ ਉਹਨਾਂ ਨੂੰ ਇਸ ਤੋਂ ਵਾਂਝਾ ਰੱਖਿਆ ਜਾਂਦਾ ਹੈ? ਕੀ ਔਰਤਾਂ ਨੂੰ ਉੱਚਾ ਬੋਲਣਾ ਨਹੀਂ ਆਉਂਦਾ ਜਾਂ ਉਹਨਾਂ ਨੂੰ ਇਸ ਦੇ ਲਈ ਵਰਜਿਆ ਜਾਂਦਾ ਹੈ?

ਇੱਕੋ ਪਰਿਵਾਰ ਦੇ ਦੋ-ਤਿੰਨ ਭੈਣ-ਭਰਾਵਾਂ ਬਾਰੇ ਵੀ ਅਧਿਐਨ ਹੋਏ ਹਨ ਤੇ ਹੋ ਰਹੇ ਹਨ। ਪਹਿਲਾਂ ਬੱਚਾ ਪਰਿਵਾਰ ਦੇ ਸਾਰੇ ਜੀਆਂ ਦਾ ਕੇਂਦਰ ਹੁੰਦਾ ਹੈ ਤੇ ਦੂਸਰੇ ਬੱਚੇ ਦੇ ਆਉਣ  ਨਾਲ ਇਹ ਧਿਆਨ ਵੰਡਿਆ ਜਾਂਦਾ ਹੈ। ਵੱਡਾ ਮੁੰਡਾ ਜਿੱਥੇ ਸਵੈ-ਵਿਸ਼ਵਾਸੀ ਹੁੰਦਾ ਹੈ, ਉੱਥੇ ਦੂਸਰਾ ਜਾਂ ਤੀਸਰਾ ਬੱਚਾ ਮਾਂ-ਪਿਓ ਦਾ ਰੋਅਬ ਤਾਂ ਸਹਿੰਦਾ ਹੀ ਹੈ, ਵੱਡੇ ਭਰਾਵਾਂ ਦੀ ਆਕੜ ਵੀ ਝੇਲਦਾ ਹੈ ਤੇ ਉਸ ਦਾ ਸੁਭਾਅ ਆਗਿਆ ਮੰਨਣ ਵਾਲਾ ਜਾਂ ਸਹਿਯੋਗੀ ਪ੍ਰਵਿਰਤੀ ਵਾਲਾ ਹੁੰਦਾ ਹੈ।

ਇੱਥੋਂ ਤੱਕ ਕਿ ਇਹ ਵੀ ਅਧਿਐਨ ਹੋਏ ਹਨ ਕਿ ਜੋ ਬੱਚੇ ਪਿਤਾ ਦੀ ਗੈਰ ਹਾਜ਼ਰੀ ਵਿੱਚ, ਮਾਂ ਦੇ ਸਾਏ ਹੇਠ ਪਰਵਰਿਸ਼ ਹਾਸਲ ਕਰਦੇ ਹਨ, ਉਹਨਾਂ ਦਾ ਸੁਭਾਅ ਮਮਤਾਮਈ ਹੁੰਦਾ ਹੈ। ਇਸੇ ਤਰ੍ਹਾਂ ਸਕੂਲੀ ਜ਼ਿੰਦਗੀ ਵਿੱਚ ਕਿਹੜਾ ਸੰਗੀ-ਸਾਥੀ ਮਿਲ ਜਾਂਦਾ ਹੈ, ਇਹ ਵੀ ਉਹਨਾਂ ਦੇ ਵਿਵਹਾਰ ਦਾ ਹਿੱਸਾ ਬਣਦਾ ਹੈ। ਕੋਈ ਸਾਥੀ ਲਾਇਬਰੇਰੀ ਲੈ ਜਾਂਦਾ ਹੈ, ਕੋਈ ਖੇਡ ਮੈਦਾਨ ਵੱਲ ਤੇ ਕੋਈ ਡਰਾਮੇ, ਨਾਟਕਾਂ ਵੱਲ ਤੇ ਕਿਸੇ ਨੂੰ ਨਸ਼ੇ ਕਰਨ ਵਾਲੀ ਟੋਲੀ ਮਿਲ ਜਾਂਦੀ ਹੈ। ਇਹਨਾਂ ਕੁਝ ਕੁ ਪਹਿਲੂਆਂ ਤੋਂ ਹੀ ਸਥਿਤੀ ਸਪਸ਼ਟ ਤੌਰ ’ਤੇ ਇਸ ਹੱਕ ਵਿੱਚ ਭੁਗਤਦੀ ਹੈ ਕਿ ਮਨੁੱਖੀ ਸਖਸ਼ੀਅਤ ਦਾ ਸੱਚ ਹੈ-ਸਮਾਜ। ਸਮਾਜ, ਜਿੱਥੇ ਬੱਚਾ ਮਾਂ-ਪਿਓ ਦੀ ਗੋਦ ਵਿੱਚ ਹੁੰਦਾ ਹੈ, ਪਰਿਵਾਰ ਨੂੰ ਦੇਖਦਾ ਹੈ ਤੇ ਉਚੇਚੇ ਤੌਰ ’ਤੇ ਸਿਖਾਇਆ ਵੀ ਜਾਂਦਾ ਹੈ। ਘਰ ਦੇ ਰੀਤੀ-ਰਿਵਾਜ, ਭਾਸ਼ਾ, ਤਿਉਹਾਰ, ਕੱਪੜੇ, ਖਾਣੇ, ਘਰ ਤੋਂ ਮਿਲੀਆਂ ਜਮਾਂਦਰੂ ਸਹੂਲਤਾਂ, ਰੁਤਬਾ ਤੇ ਧਰਮ ਦਾ ਜਾਬਤਾ ਆਦਿ ਨਾਲ ਦੋ-ਚਾਰ ਹੁੰਦਾ ਹੈ। ਫਿਰ ਗਲੀ-ਮੁਹੱਲੇ ਦੇ ਲੋਕ ਅਤੇ ਸਾਥੀ ਪਰ ਦੂਸਰਾ ਪੜਾਅ ਅਹਿਮ ਹੈ, ਜੋ ਸਕੂਲ ਹੈ, ਜਿੱਥੇ ਬੱਚੇ (ਬਰਾਬਰ ਦੇ ਸਾਥੀ) ਅਤੇ ਵਿਧੀਵਤ ਪੜ੍ਹਾਈ ਕਰਵਾਉਣ ਵਾਲਾ ਅਧਿਆਪਕ ਮਿਲਦਾ ਹੈ। ਵਿਧੀਵਤ ਪੜ੍ਹਾਈ ਬੱਚੇ ਦੇ ਦਿਮਾਗ ਨੂੰ ਕਾਰਜਸ਼ੀਲ ਕਰਦੀ ਹੈ। ਉਹ ਜੀਵਨ ਦੀਆਂ ਮੁਸ਼ਕਲਾਂ-ਮੁਸੀਬਤਾਂ ਦੇ ਹੱਲ ਕੱਢਣਾ/ਲੱਭਣਾ ਸਿੱਖਦਾ ਹੈ ਤੇ ਇਹ ਸਿਲਸਿਲਾ ਫਿਰ ਕੰਮ ਵਾਲੀ ਥਾਂ ਅਤੇ ਵਿਆਹ ਤੋਂ ਬਾਅਦ ਆਪਣੇ ਪਰਿਵਾਰ ਸਿਰਜਣ ਤੱਕ ਲੈ ਜਾਂਦਾ ਹੈ।

ਆਪਾਂ ਗੱਲ ਕੀਤੀ ਸੀ ਕਿ ਮਨੁੱਖ ਨੂੰ ਇੱਕਜੁੱਟਤਾ ਵਿੱਚ ਨਾ ਸਮਝਣਾ, ਉਸ ਦੇ ਸਾਰੇ ਪਰਿਪੇਖਾਂ ਨੂੰ ਸਾਹਮਣੇ ਰੱਖ ਕੇ ਨਤੀਜੇ ਨਾ ਕੱਢਣਾ, ਇੱਕ ਅੜਿੱਕਾ ਹੈ ਪਰ ਕੀ ਇਹ ਸਚਮੁੱਚ ਅੜਿੱਕਾ ਹੈ? ਜਾਂ ਚਲਾਕੀ ਜਾਂ ਕਿਸੇ ਵਿਸ਼ੇਸ਼ ਵਰਗ ਵੱਲੋਂ ਆਪਣੀ ਹੋਂਦ ਨੂੰ ਬਣਾਈ ਰੱਖਣ

ਦਾ ਹੰਕਾਰ।

ਅਜੋਕੇ ਦ੍ਰਿਸ਼ ਵਿੱਚ ਅਸੀਂ ਦੋਗਲੀ ਸਖਸ਼ੀਅਤ ਦੀ ਗੱਲ ਵੀ ਕਰਦੇ ਹਾਂ। ਮੂੰਹ 'ਤੇ ਖੁਸ਼ੀ, ਦਿਲ ਵਿੱਚ ਦਰਦ ਜਾਂ ਚਿਹਰੇ ਤੇ ਅਫ਼ਸੋਸ ਤੇ ਮਨ ਵਿੱਚ ਲੱਡੂ ਫੁੱਟਣ ਵਾਲੀ ਸਥਿਤੀ ਕੀ ਸਾਡੀ ਸਭਿਅਤਾ ਦੀ ਵਿਸ਼ੇਸ਼ ਦੇਣ ਨਹੀਂ ਹੈ? ਕੀ ਅਸੀਂ ਇਸ ਨੂੰ ਉਚੇਚੇ ਤੌਰ 'ਤੇ ਸਿੱਖਿਆ ਨਹੀਂ ਹੈ?

ਮਨੁੱਖ ਨੇ ਆਪਣੀ ਜ਼ਿੰਦਗੀ ਵਿੱਚ ਆਏ, ਮਨੁੱਖੀ ਵਿਕਾਸ ਦੌਰਾਨ ਪੇਸ਼ ਅੜਿੱਕਿਆਂ ਨੂੰ ਸੂਝ-ਬੂਝ ਅਤੇ ਹਿੰਮਤ ਨਾਲ ਨਜਿੱਠਿਆ ਹੈ। ਇਹ ਸਿਲਸਿਲਾ ਅਜੇ ਵੀ ਜਾਰੀ ਹੈ। ਸਮੱਸਿਆ ਦੀ ਜੜ੍ਹ 'ਤੇ ਪਹੁੰਚਣਾ ਲਾਜ਼ਮੀ ਹੈ। ਸਹੀ ਕਾਰਨ ਹੀ ਸਹੀ ਹੱਲ ਦਾ ਧਾਰਨੀ ਹੁੰਦਾ ਹੈ। ਸਹੀ ਕਾਰਨ 'ਤੇ ਪਹੁੰਚਣ ਲਈ, ਸਮੱਸਿਆ ਨੂੰ ਸਮੁੱਚਤਾ ਵਿੱਚ ਸਮਝਣਾ ਜਰੂਰੀ ਹੈ। ਮੰਨਦੇ ਹਾਂ ਕਿ ਮਨੁੱਖੀ ਸੁਭਾਅ ਗੁੰਝਲਦਾਰ ਹੈ। ਦੋ-ਚਾਰ-ਦਸ ਨਹੀਂ, ਅਨੇਕਾਂ ਹੀ ਪਹਿਲੂ ਮਨੁੱਖ ਦੇ ਵਿਵਹਾਰ ਨੂੰ ਨਿਰਧਾਰਿਤ ਕਰਦੇ ਹਨ। ਪਰ ਦੂਸਰੇ ਪਾਸੇ ਇਹ ਵੀ ਨਹੀਂ ਕਿ ਇਸ ਨੂੰ ਸਮਝਣਾ ਔਖਾ ਹੈ। ਮਨੁੱਖ ਨੇ ਬਹੁਤ ਸਾਰੀਆਂ ਗੁੰਝਲਾਂ ਨੂੰ ਖੋਲ੍ਹਿਆ ਹੈ। ਸਵੈ-ਚੇਤਨਾ, ਚਾਹੇ ਨਿੱਜੀ ਪਹਿਲੂ ਜਾਪਦੀ ਹੈ। ਪਰ ਉਸ ਨੂੰ ਇੱਕ ਰੂਪ ਦੇਣ ਵਿੱਚ ਸਮਾਜ ਦੀ ਨਿਸ਼ਚਿਤ ਭੂਮਿਕਾ ਹੈ। 'ਮੈਂ' ਕਾਰਜਸ਼ੀਲ ਹੁੰਦਾ ਹੈ ਤਾਂ ਉਸ ਪਿੱਛੇ ਹੱਲਾਸ਼ੇਰੀ ਸਮਾਜ ਦੀ ਹੈ। 'ਮੈਂ' ਜਦੋਂ ਹੁੰਦੀ ਹੈ ਤਾਂ ਉਹ ਨਿੱਜੀ ਦਿਸਦੀ ਹੈ, ਪਰ ਉਹ ਚੱਲ ਸਮਾਜ ਦੇ ਦਿਸ਼ਾ-ਨਿਰਦੇਸ਼ਾਂ ਹੇਠ ਹੁੰਦੀ ਹੈ। ਜੇਕਰ ਕੋਈ ਵਿਅਕਤੀ ਬਾਗੀ ਹੁੰਦਾ ਹੈ, ਆਪਣੀ ਮਨਮਰਜੀ ਕਰਦਾ ਲੱਗਦਾ ਹੈ ਤੇ ਸਮਾਜ ਦੇ ਦਿਸ਼ਾ-ਨਿਰਦੇਸ਼ਾਂ ਨੂੰ ਨਹੀਂ ਮੰਨਦਾ ਤਾਂ ਵੀ ਉਹ ਸਮਾਜ ਉਸ ਨੂੰ ਅਜਿਹਾ ਕਰਨ ਲਈ ਮਜ਼ਬੂਰ ਕਰਦਾ ਹੈ। ਉਸ ਦੇ ਇਸ ਵਿਵਹਾਰ ਪਿੱਛੇ ਵੀ ਚਾਲਕ ਸ਼ਕਤੀ ਸਮਾਜ ਹੀ ਹੈ।

ਇਹਨਾਂ ਅਨੇਕਾਂ ਪਹਿਲੂਆਂ ਤੋਂ ਚਾਹੇ ਜ਼ਿੰਦਗੀ ਦੇ ਪੜਾਅ ਮੁਤਾਬਕ ਸਮਝ ਲਈਏ ਜਾਂ ਵੱਖ-ਵੱਖ ਸਮਾਜਿਕ ਅਦਾਰਿਆਂ ਤਹਿਤ ਜ਼ਿੰਦਗੀ ਦੇ ਵਿਕਾਸ 'ਤੇ ਪੈਣ ਵਾਲੇ ਪ੍ਰਭਾਵਾਂ ਨੂੰ ਜਾਣ ਲਈਏ। ਸਿੱਟਾ ਇਹ ਹੈ ਕਿ ਮਨੁੱਖੀ ਸਖਸ਼ੀਅਤ ਦੀ ਉਸਾਰੀ ਲਈ, ਸਮਾਜ ਇੱਕ ਮਹੱਤਵਪੂਰਨ ਅਤੇ ਫੈਸਲਾਕੁਨ ਪਹਿਲੂ ਹੈ। **98158-08506**



**'ਹਵਾ 'ਚ ਲਿਖੇ ਹਰਫ਼' ਲਈ ਸੂਚਨਾ**

ਇਸ ਕਾਲਮ 'ਚ ਭਾਗ ਲੈਣ ਵਾਲੇ ਸੱਜਣ ਇਸ ਗੱਲ ਦਾ ਖ਼ਿਆਲ ਰੱਖਣ ਕਿ ਭੇਜੇ ਜਾਣ ਵਾਲੇ ਸ਼ੇਅਰਾਂ ਤੇ ਵਿਚਾਰਾਂ 'ਚ ਸ਼ਾਇਰ/ਲੇਖਕ ਦਾ ਨਾਂ ਲਿਖਣਾ ਲਾਜ਼ਮੀ ਹੈ। ਇਸ ਤੋਂ ਬਿਨਾ ਅਸੀਂ ਛਾਪਣ 'ਚ ਅਸਮਰਥ ਹਾਂ।

**...ਸਫ਼ਾ 33 ਦੀ ਬਾਕੀ (ਧਰਮਰਾਜ ਤੇ ਵਿਹੁ-ਮਾਤਾ)**

ਕੁੱਤਾ, ਚੂਹਾ ਬਣ ਜਾਂਦਾ ਤੇ ਬਿੱਲੀ ਉਸ ਨੂੰ ਮਾਰ ਖਾਂਦੀ। ਉਸ ਤੋਂ ਅਗਲੇ ਜਨਮ 'ਚ ਫੇਰ ਚੂਹਾ ਕੁੱਤਾ ਬਣ ਕੇ ਬਿੱਲੀ ਨੂੰ ਖਾ ਲੈਂਦਾ। ਇਸ ਤਰ੍ਹਾਂ ਇੱਕ ਚੱਕਰ ਨਿਰੰਤਰ ਚੱਲਦਾ ਰਹਿੰਦਾ। ਇੰਜ ਕੁਝ ਵੀ ਨਾ ਬਦਲ ਸਕਦਾ ਸੀ, ਨਾ ਨਵਾਂ ਬਣ ਸਕਣਾ ਸੀ।

ਪਰ ਜਦੋਂ ਦਾ ਇਤਿਹਾਸ ਮਿਲਦਾ ਹੈ, ਬੰਦਾ ਬਦਲਾਓ ਵੀ ਕਰਦਾ ਰਿਹਾ ਹੈ ਤੇ ਨਵਾਂ ਵੀ ਸਿਰਜਦਾ ਰਿਹਾ ਹੈ। ਇਹ ਇੱਕੋ ਥਾਂ 'ਤੇ ਧਰਤੀ ਵਾਂਗ ਚੱਕਰ ਨਹੀਂ ਕੱਟ ਰਿਹਾ। ਸਾਡੀ ਧਰਤੀ ਕਰੋੜਾਂ ਸਾਲਾਂ ਤੋਂ ਚੱਕਰ ਕੱਟ ਰਹੀ ਹੈ- ਇਹ 365 ਦਿਨ, 5 ਘੰਟੇ ਅਤੇ 48 ਮਿੰਟ ਵਿੱਚ ਸੂਰਜ ਦੁਆਲੇ ਇੱਕ ਚੱਕਰ ਪੂਰਾ ਕਰਦੀ ਹੈ; ਪਰ ਇਹ ਕਿਤੇ ਨਹੀਂ ਜਾਂਦੀ, ਉੱਥੇ ਦੀ ਉੱਥੇ ਹੀ ਚੱਕਰ ਕੱਟ ਰਹੀ ਹੈ। ਇਹ ਕਰੋੜਾਂ ਸਾਲਾਂ ਵਿੱਚ ਇੱਕ ਇੰਚ ਅੱਗੇ ਨਹੀਂ ਵਧੀ ਪਰ ਇਸ ਉੱਪਰ ਰਹਿਣ ਵਾਲਾ ਆਦਮੀ ਕੁਝ ਹਜ਼ਾਰਾਂ ਵਰ੍ਹਿਆਂ ਵਿੱਚ ਹੀ ਕਿੱਥੇ ਦਾ ਕਿੱਥੇ ਪੁੱਜ ਗਿਆ ਹੈ। ਉਹ ਚੰਦ 'ਤੇ ਵੀ ਪੁੱਜ ਚੁੱਕਾ ਹੈ, ਉਹ ਹੋਰਨਾਂ ਕਈ ਗ੍ਰਹਿਾਂ 'ਤੇ ਆਪਣੇ ਮਾਨਵਰਹਿਤ ਰਾਕੇਟ ਭੇਜ ਚੁੱਕਾ ਹੈ। ਇਸ ਦਾ ਅਰਥ ਹੈ ਕਿ ਉਸ ਦਾ ਜੀਵਨ ਪਿਛਲੇ ਜਨਮਾਂ ਦੇ ਲੇਖੇ-ਜੋਖੇ ਦਾ ਜੀਵਨ ਨਹੀਂ ਹੈ।

ਇਸੇ ਕਰਕੇ ਉਹਨਾਂ ਜਨਮਾਂ ਦੇ ਕਰਮਾਂ ਦੇ ਆਧਾਰ 'ਤੇ ਨਾ ਉਸ ਦੀ ਕੋਈ ਕਿਸਮਤ ਪਹਿਲਾਂ ਨਿਰਧਾਰਤ ਹੋ ਸਕਦੀ ਹੈ ਤੇ ਨਾ ਲਿਖੀ ਹੀ ਜਾ ਸਕਦੀ ਹੈ।

ਕਿਸਮਤ ਇੱਕ ਧੋਖਾ ਸੀ ਜੋ ਲੋਟੂਆਂ, ਜਰਵਾਣਿਆਂ ਆਦਿ ਦੇ ਫਿਲਾਸਫਰਾਂ ਨੇ ਰਚਿਆ ਸੀ ਤਾਂ ਕਿ ਸਮਾਜ ਵਿਚਲੀ ਕਾਣੀ ਵੰਡ ਨੂੰ ਜਾਇਜ਼ ਠਹਿਰਾਇਆ ਜਾ ਸਕੇ ਅਤੇ ਲੁੱਟਿਆ ਹੋਇਆਂ, ਪੀੜਤਾਂ, ਦੁਖੀਆਂ ਆਦਿ ਨੂੰ ਬਗ਼ਾਵਤ ਦੀ ਰਾਹ ਪੈਣ ਤੋਂ ਰੋਕ ਕੇ ਚੁੱਪ-ਚਾਪ ਬਿਠਾਇਆ ਜਾ ਸਕੇ। ਵਿਹੁ-ਮਾਤਾ ਦਾ ਕੰਮ ਲੋਟੂਆਂ ਦੇ ਹੱਕ ਵਿੱਚ ਲੁੱਟਿਆਂ ਨੂੰ ਬਿਠਾਉਣਾ ਸੀ, ਇਸੇ ਲਈ ਇਸ ਨੂੰ ਵਿਹੁ-ਮਾਤਾ ਵੀ ਕਹਿੰਦੇ ਹਨ। ਸਹੀ ਅਰਥਾਂ ਵਿੱਚ ਇਹ ਲੋਟੂਆਂ, ਜਰਵਾਣਿਆਂ ਦੀ ਹੀ ਮਾਤਾ ਹੈ, ਬਾਕੀਆਂ ਲਈ ਤਾਂ ਇਹ ਬੰਦੇ ਖਾਣ ਵਾਲੀ 'ਡੈਣ' ਹੀ ਹੈ।

**98145-80497**



ਰਚਨਾਵਾਂ ਭੇਜਣ ਲਈ ਈ-ਮੇਲ ਪਤਾ:
ramswarn@gamail.com (94173-62085)
gondarasa@yahoo.com
tarkshil@yahoo.co.in

# ਪ੍ਰੇਮ-ਵਿਆਹਾਂ ਦਾ ਮਸਲਾ



**ਹੇਮ ਰਾਜ ਸਟੈਨੋ**

ਅੱਜ-ਕੱਲ ਪ੍ਰੇਮ-ਵਿਆਹਾਂ ਦਾ ਮਸਲਾ ਬੜਾ ਭਖਿਆ ਹੋਇਆ ਹੈ। ਪ੍ਰੇਮ-ਵਿਆਹ ਕਰਨ ਵਾਲੇ ਨੌਜਵਾਨ ਲੜਕੇ-ਲੜਕੀਆਂ ਨੂੰ ਵੱਡੇ ਵਿਰੋਧ ਦਾ ਸਾਹਮਣਾ ਕਰਨਾ ਪੈਂਦਾ ਹੈ। ਕਈ ਵਾਰੀ ਲੜਕੀ ਵਾਲੇ ਲੜਕੀ-ਲੜਕੇ ਨੂੰ ਕਤਲ ਕਰਕੇ ਦੋ-ਦੋ ਜ਼ਿੰਦੜੀਆਂ ਲੈ ਲੈਂਦੇ ਹਨ ਅਤੇ ਆਪ ਵੀ ਖੱਜਲ-ਖੁਆਰ ਹੁੰਦੇ ਹਨ। ਇਸ ਤਰ੍ਹਾਂ ਘਰਾਂ ਦੇ ਘਰ ਪ੍ਰੇਸ਼ਾਨ ਅਤੇ ਬਰਬਾਦ ਹੁੰਦੇ ਦੇਖੇ ਜਾ ਰਹੇ ਹਨ। ਫਿਰ ਵੀ ਇਹ ਚੱਲੀ ਜਾ ਰਿਹਾ ਹੈ। ਇਸ ਵਰਤਾਰੇ ਦੇ ਵੱਖੋ-ਵੱਖਰੇ ਪਹਿਲੂਆਂ 'ਤੇ ਵਿਚਾਰ ਕਰਕੇ ਨਿਚੋੜ ਪੇਸ਼ ਕਰਨ ਜਾ ਰਹੇ ਹਾਂ।

**ਵਿਆਹਾਂ ਦੇ ਬਦਲਦੇ ਰੂਪ:** ਮਹਾਂ-ਕਾਵਿ ਮਹਾਂਭਾਰਤ ਵਿੱਚ ਕਰਿਤਾ (ਸਤਿਯੁੱਗ), ਤਰੇਤਾ, ਦਵਾਪਰ ਅਤੇ ਕਲਯੁੱਗ ਵਿੱਚ ਵਿਆਹ ਦੇ ਵੱਖੋ-ਵੱਖਰੇ ਰੂਪਾਂ ਦਾ ਵਰਨਣ ਹੈ (ਇਹ ਯੁੱਗਾਂ ਦੀ ਵੰਡ ਕਿਵੇਂ ਠੀਕ ਹੈ, ਇੱਥੇ ਇਹ ਵਿਚਾਰਨ ਦਾ ਵਿਸ਼ਾ ਨਹੀਂ ਹੈ)। ਕਰਿਤਾ ਯੁੱਗ ਵਿੱਚ 'ਸਮਕਲਪਾ' ਵਿਆਹ ਭਾਵ ਟੋਲੀਆਂ ਵਿੱਚ ਰਹਿਣ ਵਾਲੇ ਸਮੁੱਚੇ ਮਰਦ-ਔਰਤਾਂ ਦੇ ਵਿਆਹਾਂ ਦੇ, ਤਰੇਤਾ ਯੁੱਗ ਵਿੱਚ 'ਸਮਪਰਸ਼ਾ' ਭਾਵ ਨੇੜੇ ਦੇ ਸਬੰਧੀਆਂ 'ਤੇ ਬੰਦਸ਼ ਵਾਲੇ ਵਿਆਹਾਂ ਦੇ, ਦੁਆਪਰ ਯੁੱਗ ਵਿੱਚ 'ਮੈਥਨਾ' ਭਾਵ ਜੋੜੇ ਵਿਆਹ, ਜਿਸ ਵਿੱਚ ਪਤੀ-ਪਤਨੀ ਦੇ ਆਪਣੇ ਗਣ ਤੋਂ ਬਾਹਰਲੇ ਗਣਾਂ ਨਾਲ ਵਿਆਹ ਤਾਂ ਹੁੰਦੇ ਸਨ ਪਰ ਉਹ ਹੋਰਾਂ ਨਾਲ ਸਬੰਧ ਵੀ ਰੱਖ ਸਕਦੇ ਸਨ, ਇਸ ਤੋਂ ਅੱਗੇ ਕਲਯੁੱਗ ਵਿੱਚ 'ਦਵੰਡਣਾ' ਭਾਵ ਇੱਕ ਪਤੀ-ਇੱਕ ਪਤਨੀ ਵਾਲੇ ਵਿਆਹਾਂ ਦਾ ਜ਼ਿਕਰ ਮਿਲਦਾ ਹੈ। ਪ੍ਰਾਚੀਨ ਸਮਿਆਂ 'ਚ ਇੱਕ ਪਤਨੀ ਦੇ ਬਹੁ-ਪਤੀ ਹੋਣ ਵਾਲਾ (ਬਹੁ-ਪਤੀ) ਵਿਆਹ ਅਤੇ ਇੱਕ ਪਤੀ ਦੇ ਬਹੁ-ਪਤਨੀਆਂ (ਬਹੁ-ਪਤਨੀਆਂ) ਦੇ ਵਿਆਹਾਂ ਦਾ ਰੂਪ ਵੀ ਦੇਖਦੇ ਹਾਂ। ਹੋਰ ਵੀ ਤਰ੍ਹਾਂ-ਤਰ੍ਹਾਂ ਦੇ ਵਿਆਹਾਂ ਦੇ ਰੂਪ ਦੇਖ ਸਕਦੇ ਹਾਂ।

ਸੋ ਸਮੇਂ ਸਮੇਂ 'ਤੇ ਔਰਤ-ਮਰਦ ਦੇ ਵਿਆਹਾਂ ਦਾ ਰੂਪ ਤਬਦੀਲ ਹੁੰਦਾ ਰਿਹਾ ਹੈ। ਟਾਂਵੇ-ਟੱਲੇ ਪ੍ਰੇਮ-ਵਿਆਹਾਂ ਦੇ ਕਿੱਸੇ-ਕਹਾਣੀਆਂ ਤੋਂ ਬਿਨਾਂ ਪ੍ਰਾਚੀਨ ਸਮਿਆਂ ਅੰਦਰ ਕਦੇ ਵੀ ਪ੍ਰੇਮ-ਵਿਆਹਾਂ ਦਾ ਰੂਪ ਪ੍ਰਚੱਲਤ ਨਹੀਂ ਰਿਹਾ। ਜੇਕਰ ਕਿਤੇ ਸਵੰਬਰਾਂ, ਜਿਨ੍ਹਾਂ ਦਾ ਸ਼ਾਬਦਿਕ ਅਰਥ ਆਪਣਾ ਵਰ ਆਪ ਚੁਣਨਾ ਹੁੰਦਾ ਹੈ, ਦਾ ਕਿਤੇ ਜ਼ਿਕਰ ਆਉਂਦਾ ਵੀ ਹੈ ਤਾਂ ਵੀ ਉਸ ਵਿੱਚ ਦੋ ਇਨਸਾਨਾਂ ਦਰਮਿਆਨ ਆਪਸੀ ਪ੍ਰੇਮ ਦੀ ਥਾਂ ਕੋਈ ਨਾ ਕੋਈ ਬਹਾਦਰੀ ਦੀ ਸ਼ਰਤ ਪੂਰੀ ਕਰਨਾ ਲਾਜ਼ਮੀ ਹੁੰਦਾ ਸੀ ਜੋ ਉਨ੍ਹਾਂ ਸਮਿਆਂ ਅੰਦਰ ਲੜਾਈ ਦੀ ਜ਼ਰੂਰਤ ਨੂੰ ਮੁੱਖ ਰੱਖਦਿਆਂ ਰੱਖੀ ਗਈ ਹੁੰਦੀ ਸੀ। ਸੋ ਇਨ੍ਹਾਂ (ਸਵੰਬਰਾਂ) ਨੂੰ ਵੀ ਪ੍ਰੇਮ-ਵਿਆਹਾਂ ਦਾ ਦਰਜਾ ਨਹੀਂ ਦਿੱਤਾ ਜਾ ਸਕਦਾ। ਸਿੱਟਾ ਇਹ ਕਿ ਪ੍ਰਾਚੀਨ ਸਮਿਆਂ ਅੰਦਰ ਪ੍ਰੇਮ-ਵਿਆਹ ਪ੍ਰਚੱਲਤ ਨਹੀਂ ਸਨ।

ਹੁਣ ਇਹ ਦੇਖਣ ਤੋਂ ਪਹਿਲਾਂ ਕਿ ਕੀ ਵਿਆਹਾਂ ਪਿੱਛੇ ਵੀ ਕੋਈ ਵਿਗਿਆਨਕ ਨਿਯਮ ਕੰਮ ਕਰਦਾ ਹੁੰਦਾ ਹੈ, ਪਹਿਲਾਂ ਅੱਜ ਦੇ ਪ੍ਰੇਮ-ਵਿਆਹਾਂ ਨੂੰ ਵਿਚਾਰਦੇ ਹਾਂ।

**ਪ੍ਰੇਮ-ਵਿਆਹ: ਬਰਾਬਰੀ ਦਾ ਅੰਸ਼:** ਕੀ ਇਹ ਜੋੜੇ ਆਪੋ-ਵਿੱਚ ਬਰਾਬਰਤਾ ਦੇ ਆਧਾਰ 'ਤੇ ਪ੍ਰੇਮ ਕਰਦੇ ਹਨ? ਮਿਤੀ 26.1.2012 ਨੂੰ ਟੈਲੀਵੀਜ਼ਨ 'ਤੇ ਇੱਕ ਖਬਰ ਦਿਖਾਈ ਗਈ ਕਿ ਇੱਕ ਨੌਜਵਾਨ ਨੇ ਇੱਕ ਲੜਕੀ ਅਤੇ ਉਸਦੇ ਭਰਾ ਦਾ ਕਤਲ ਕਰ ਦਿੱਤਾ ਕਿਉਂਕਿ ਉਹ ਲੜਕੀ ਨਾਲ ਉਸਦਾ ਪ੍ਰੇਮ ਸੀ ਪਰ ਲੜਕੀ ਨੇ ਵਿਆਹ ਕਰਵਾਉਣ ਤੋਂ ਇਨਕਾਰ ਕਰ ਦਿੱਤਾ ਸੀ। ਅਜਿਹਾ ਘਿਣਾਉਣਾ ਕਰਮ ਕਿਸੇ ਤਰ੍ਹਾਂ ਵੀ ਜ਼ਾਇਜ਼ ਨਹੀਂ। ਪ੍ਰੇਮ ਅਤੇ ਜੰਗ ਵਿੱਚ ਸਭ ਕੁੱਝ ਜਾਇਜ਼ ਹੁੰਦਾ ਹੈ, ਵਾਲੀ ਧਾਰਨਾ ਬਿਲਕੁਲ ਵੀ ਠੀਕ ਨਹੀਂ ਹੈ। ਇਸ ਤੋਂ ਇਲਾਵਾ ਹੋਰ ਵੀ ਅਖਬਾਰੀ ਰਿਪੋਰਟਾਂ ਆਉਂਦੀਆਂ ਰਹਿੰਦੀਆਂ ਹਨ ਕਿ ਕਿਸੇ ਲੜਕੇ ਨੇ ਕਿਸੇ ਪ੍ਰੇਮ ਕਰਨ ਵਾਲੀ ਲੜਕੀ ਦੇ ਵਿਆਹ ਕਰਵਾਉਣ ਤੋਂ ਇਨਕਾਰ ਕਰਨ 'ਤੇ ਉਸਦੇ ਮੂੰਹ 'ਤੇ ਤੇਜ਼ਾਬ ਸੁੱਟ ਦਿੱਤਾ। ਕੀ ਲੜਕੀ ਨੂੰ ਵਿਆਹ ਕਰਵਾਉਣ ਤੋਂ ਇਨਕਾਰ ਕਰਨ ਦਾ ਅਧਿਕਾਰ ਨਾ ਦੇਣਾ ਉਸਨੂੰ ਬਰਾਬਰੀ ਦੇ ਆਧਾਰ 'ਤੇ ਪ੍ਰੇਮ ਕਰਨਾ ਕਿਹਾ ਜਾ ਸਕਦਾ ਹੈ? ਨਹੀ। ਦੂਸਰੇ ਪਾਸੇ ਇਹੀ ਨੌਜਵਾਨ ਹਰ ਮਨੁੱਖ ਨੂੰ ਬਰਾਬਰਤਾ ਦਾ ਅਧਿਕਾਰ ਅਧੀਨ ਵਿਆਹ ਕਰਵਾਉਣ ਦੇ ਹੱਕ ਨੂੰ ਮਾਨਣਾ ਚਾਹੁੰਦੇ ਹਨ ਪਰ ਆਪ ਔਰਤ ਦੇ ਬਰਾਬਰੀ ਦੇ ਰਿਸ਼ਤੇ ਤੋਂ ਮੁਨਕਰ ਹਨ। ਸੋ ਬਰਾਬਰੀ ਦਾ ਅੰਸ਼ ਨਾ ਹੋਣ ਕਰਕੇ ਇਨ੍ਹਾਂ ਵਿਆਹਾਂ ਨੂੰ ਪ੍ਰੇਮ-ਵਿਆਹ ਕਹਿਣਾ ਵਾਜ਼ਬ ਨਹੀਂ।

**ਕਾਮੁਕ ਅੰਸ਼:** ਲੁਧਿਆਣੇ ਵਿੱਚ ਇੱਕ ਲੜਕੀ ਦੇ ਭਰਾ ਨੇ ਜਦੋਂ ਆਪਣੀ ਭੈਣ ਅਤੇ ਉਸ ਨਾਲ ਪ੍ਰੇਮ ਕਰਨ ਵਾਲੇ ਨੂੰ ਇਤਰਾਜ਼ਯੋਗ ਹਾਲਤ 'ਚ ਦੇਖਿਆ ਤਾਂ ਦੋਨਾਂ ਨੂੰ ਕਤਲ ਕਰ ਦਿੱਤਾ। ਇਸੇ ਤਰ੍ਹਾਂ ਇਸੇ ਕਿਸਮ ਦੀਆਂ ਹੋਰ ਵੀ ਖਬਰਾਂ ਆਉਂਦੀਆਂ ਰਹਿੰਦੀਆਂ ਹਨ। ਇਸ ਲਈ ਵਿਆਹ ਤੋਂ ਪਹਿਲਾਂ ਸਰੀਰਕ ਸਬੰਧ ਵੀ ਤਾਂ ਕਾਮੁਕ-ਉਤੇਜਨਾ ਨੂੰ ਹੀ ਪ੍ਰਗਟ ਕਰਦੇ ਹਨ।

ਅਜਿਹੀਆਂ ਉਦਾਹਰਣਾਂ ਹੋਰ ਵੀ ਲਈਆਂ ਜਾ ਸਕਦੀਆਂ ਹਨ, ਪਰ ਇਸ ਇੱਕ ਉਦਾਹਰਣਾਂ ਤੋਂ ਹੀ ਨੌਜਵਾਨਾਂ ਅੰਦਰ ਪ੍ਰੇਮ ਕਰਨ ਲਈ ਜ਼ਰੂਰੀ ਕੁਰਬਾਨੀ ਅਤੇ ਤਿਆਗ ਦੀ ਭਾਵਨਾ ਨਾਲੋਂ ਕਾਮੁਕ ਅੰਸ਼ ਭਾਰੂ ਰਹਿ ਰਿਹਾ ਦਿਖਾਈ ਦਿੰਦਾ ਹੈ। ਇਸ ਲਈ ਕਾਮੁਕ ਪੱਖ ਵਾਲੇ ਭਾਰੂ ਅੰਸ਼ ਵਾਲੇ ਸਬੰਧਾਂ ਨੂੰ ਸਹੀ ਮਾਅਨਿਆਂ ਵਿੱਚ ਦੋ ਇਨਸਾਨਾਂ ਦਰਮਿਆਨ ਉੱਚਾ-ਸੁੱਚਾ ਪ੍ਰੇਮ-ਵਿਆਹ ਹੋਣ ਨਹੀਂ ਠਹਿਰਾਇਆ ਜਾ ਸਕਦਾ। ਕਿਉਂਕਿ ਇਸਦਾ ਅਰਥ ਇਹ ਬਣ ਜਾਵੇਗਾ ਕਿ ਉਮਰ ਦੇ ਇੱਕ ਹੱਦ ਤੋਂ ਬਾਅਦ ਜਦੋਂ ਇਹ ਕਾਮੁਕ ਪੱਖ ਘਟਦਾ ਜਾਵੇਗਾ ਤਾਂ ਉਦੋਂ ਇਨ੍ਹਾਂ ਦਰਮਿਆਨ ਆਪਸੀ ਸਬੰਧ ਵੀ ਕਮਜ਼ੋਰ ਪੈਂਦੇ-ਪੈਂਦੇ ਖਤਮ ਹੋ ਜਾਣਗੇ। ਇਹ ਕਿਹੋ-ਜਿਹਾ ਪ੍ਰੇਮ ਅਤੇ ਪ੍ਰੇਮ ਵਿਆਹ ਹੋਇਆ?

**ਆਜ਼ਾਦੀ ਦਾ ਪੱਖ:** ਜੇਕਰ ਇਹ ਮੰਨ ਵੀ ਲਿਆ ਜਾਵੇ ਕਿ ਨੌਜਵਾਨ ਸੱਚ-ਮੁੱਚ ਹੀ ਸਹੀ ਪ੍ਰੇਮ ਕਰਦੇ ਹਨ ਤਾਂ ਆਮ ਤੌਰ 'ਤੇ ਇਹ ਜੋੜੇ ਆਪਣਾ ਵਿਆਹੁਤਾ ਜੀਵਨ ਆਜ਼ਾਦ ਅਤੇ ਠੀਕ ਢੰਗ ਨਾਲ ਕਿਉਂ ਨਹੀਂ ਬਤੀਤ ਕਰਦੇ? ਉਹ ਹਕੂਮਤਾਂ ਤੋਂ ਸੁਰੱਖਿਆ ਦੀ ਮੰਗ ਕਰਨ 'ਤੇ ਮਜ਼ਬੂਰ ਕਿਉਂ ਹੋ ਜਾਂਦੇ ਹਨ? ਹਕੂਮਤ ਦੀ ਸੁਰੱਖਿਆ ਹੇਠ ਸਹਿਮ-ਭਰਿਆ ਜੀਵਨ ਬਿਤਾਉਣਾ ਕਿਸੇ ਤਰ੍ਹਾਂ ਆਜ਼ਾਦ ਜੀਵਨ ਜਿਉਣਾ ਨਹੀਂ ਹੈ। ਕੀ ਇਸ ਤਰ੍ਹਾਂ ਦਾ ਜੀਵਨ-ਜਿਉਣ ਵਾਲਾ ਕੋਈ ਬੇਰੁਜ਼ਗਾਰ ਜੋੜਾ ਆਪਣਾ ਜੀਵਨ-ਨਿਰਬਾਹ ਕਰ ਸਕਦਾ ਹੈ? ਨਹੀਂ। ਅਜਿਹੇ ਬੇਰੁਜ਼ਗਾਰ ਜੋੜਿਆਂ ਦਾ ਖੁਦਕੁਸ਼ੀ ਕਰਨਾ ਭਾਵੇਂ ਠੀਕ ਨਾ ਵੀ ਸਹੀ, ਪਰ ਸਮਝ 'ਚ ਆਉਣ ਵਾਲਾ ਹੈ। ਪਰ ਕਈ ਵਾਰੀ ਤਾਂ ਆਪਣਾ ਗੁਜ਼ਾਰਾ ਕਰ ਸਕਣ ਵਾਲੇ ਜੋੜੇ ਵੀ ਆਪਣਾ ਜੀਵਨ ਬਿਤਾਉਣ ਨਾਲੋਂ ਜੀਵਨ ਨਾਲੋਂ ਨਾਤਾ ਤੋੜਨ ਦਾ ਫੈਸਲਾ ਲੈ ਲੈਂਦੇ ਹਨ ਭਾਵ ਖੁਦਕੁਸ਼ੀ ਕਰ ਲੈਂਦੇ ਹਨ। ਕੀ ਪ੍ਰੇਮ-ਵਿਆਹ ਕਰਵਾਕੇ ਖੁਦਕੁਸ਼ੀ ਕਰਨ ਨੂੰ ਆਜ਼ਾਦੀ ਮਾਣਨਾ ਕਿਹਾ ਜਾ ਸਕਦਾ ਹੈ? ਬਿਲਕੁਲ ਵੀ ਨਹੀਂ। ਆਜ਼ਾਦੀ ਤੇ ਖੁਦਕੁਸ਼ੀ ਦਾ ਕੋਈ ਮੇਲ ਨਹੀਂ ਹੈ। ਆਜ਼ਾਦੀ ਚੰਗੇਰਾ ਤੇ ਮਾਣ ਵਾਲਾ ਜੀਵਨ ਜਿਉਣ ਦੀ ਚਾਹਤ ਹੈ ਜਦੋਂ ਕਿ ਖੁਦਕੁਸ਼ੀ ਸਿਰੇ ਦੀ ਮਾਯੂਸੀ ਅਤੇ ਜੀਵਨ ਤੋਂ ਉਕਤਾਉਣ ਦੀ ਨਿਸ਼ਾਨੀ ਹੈ। ਖੁਦਕੁਸ਼ੀ, ਆਜ਼ਾਦੀ ਲਈ ਲੜਾਈ ਤੋਂ ਭੱਜਦਿਆਂ ਸਮਾਜ ਵਿੱਚੋਂ ਆਪਣੀ ਹਸਤੀ ਨੂੰ ਮਿਟਾਉਣਾ ਹੈ। ਪ੍ਰੇਮ-ਵਿਆਹ ਕਰਨ ਵਾਲੇ ਨੌਜਵਾਨਾਂ 'ਚ ਇਹ ਰੁਝਾਨ ਵੀ ਉਨ੍ਹਾਂ ਅੰਦਰ ਆਜ਼ਾਦੀ ਦੀ ਗਲਤ ਤੇ ਹਾਨੀਕਾਰਕ ਧਾਰਨਾ ਨੂੰ ਹੀ ਉਜਾਗਰ ਕਰਦਾ ਹੈ।

ਅਜਿਹਾ ਕਿਉਂ ਵਾਪਰਦਾ ਹੈ? ਕਿਉਂਕਿ ਸਾਡੇ ਸਮਾਜ ਵਿੱਚ ਧਰਮ ਦੇ, ਜਾਤ-ਪਾਤ ਦੇ, ਰੀਤੀ-ਰਿਵਾਜਾਂ ਦੇ, ਜਾਇਦਾਦ ਅਤੇ ਧਨ-ਦੌਲਤ ਆਦਿ ਦੇ ਅਨੇਕਾਂ ਬੰਧਨ ਹੀ ਬੰਧਨ ਹਨ ਜੋ ਗਲਤ ਹਨ। **ਅਸੀਂ ਇਨ੍ਹਾਂ ਸਾਰੇ ਬੰਧਨਾਂ ਤੋਂ ਬਾਹਰ ਹੋ ਕੇ ਪ੍ਰੇਮ-ਵਿਆਹ ਕਰਵਾਉਣ ਨੂੰ ਅਸੂਲੀ ਤੌਰ 'ਤੇ ਠੀਕ ਮੰਨਦੇ ਹਾਂ।** ਪਰ ਇਨ੍ਹਾਂ ਸਾਰੇ ਬੰਧਨਾਂ ਤੋਂ ਮੁਕਤੀ ਕਿਵੇਂ ਹੋਵੇ ਤਾਂ ਕਿ ਨੌਜਵਾਨ ਸੱਚਾ-ਸੁੱਚਾ ਪ੍ਰੇਮ-ਵਿਆਹ ਕਰਵਾਉਣ ਲਈ ਆਜ਼ਾਦ ਹੋਣ ਅਤੇ ਸਹੀ ਵਿਆਹੁਤਾ ਜੀਵਨ ਬਤੀਤ ਕਰ ਸਕਣ, ਨੌਜਵਾਨਾਂ ਨੂੰ ਇਹ ਸਭ ਕੁੱਝ ਸਮਝਣਾ ਚਾਹੀਦਾ ਹੈ। ਕਿਉਂ? ਕਿਉਂਕਿ ਲੋੜ ਤੇ ਆਜ਼ਾਦੀ ਦਾ ਅਟੁੱਟ ਰਿਸ਼ਤਾ ਹੈ। ਮਿਸਾਲ ਦੇ ਤੌਰ 'ਤੇ ਕੋਈ ਮਨੁੱਖ ਬੀਮਾਰ ਹੈ ਤਾਂ ਉਸਨੂੰ ਬਿਮਾਰੀ ਤੋਂ ਆਜ਼ਾਦ ਹੋਣ ਲਈ ਦਵਾਈ ਦੀ ਲੋੜ ਹੁੰਦੀ ਹੈ। ਇਸ ਲੋੜ ਨੂੰ ਮਾਨਤਾ ਦੇ ਕੇ ਅਤੇ ਇਸ ਦੀ ਪੂਰਤੀ ਕਰਕੇ ਹੀ ਬਿਮਾਰ ਨੂੰ ਬਿਮਾਰੀ ਤੋਂ ਆਜ਼ਾਦੀ ਮਿਲ ਸਕਦੀ ਹੁੰਦੀ ਹੈ। ਇਹ ਲੋੜ ਤੋਂ ਆਜ਼ਾਦੀ ਵੱਲ ਦਾ ਇੱਕ ਵਿਗਿਆਨਕ ਨਿਯਮ ਹੈ। ਇਸੇ ਤਰ੍ਹਾਂ ਹੀ ਨੌਜਵਾਨਾਂ ਨੂੰ ਵੀ ਵਿਆਹ ਦੇ ਪਿੱਛੇ ਕੰਮ ਕਰਦੇ ਨਿਯਮ ਨੂੰ ਜਾਣਨਾ ਤੇ ਸਮਝਣਾ ਪਵੇਗਾ। ਆਓ ਦੇਖੀਏ ਕਿ ਵਿਆਹ ਪਿੱਛੇ ਕਿਹੜਾ ਨਿਯਮ ਕੰਮ ਕਰਦਾ ਹੁੰਦਾ ਹੈ।

**ਵਿਆਹਾਂ ਦਾ ਆਰਥਿਕਤਾ ਨਾਲ ਸਬੰਧ:** ਇੱਕ ਪਤੀ-ਇੱਕ ਪਤਨੀ ਵਿਆਹ ਕਦੋਂ ਚਾਲੂ ਹੋਇਆ? ਇਹ ਸਿਰਫ ਉਦੋਂ ਹੀ ਚਾਲੂ ਹੋਇਆ ਜਦੋਂ ਜਾਇਦਾਦ ਅਤੇ ਧਨ-ਦੌਲਤ 'ਤੇ ਮਰਦ ਦਾ ਕਬਜ਼ਾ ਹੋ ਗਿਆ। ਔਰਤ ਸਿਰਫ ਘਰ ਦੀ ਚਾਰ-ਦੀਵਾਰੀ ਅੰਦਰ ਬੱਚੇ ਜੰਮਣ, ਪਾਲਣ-ਪੋਸ਼ਣ ਅਤੇ ਘਰ ਦਾ ਕੰਮ-ਕਾਰ ਸੰਭਾਲਣ ਵਾਲੀ ਬਣ ਗਈ। ਮਰਦ, ਜਾਇਦਾਦ ਦਾ ਨਿੱਜੀ ਮਾਲਕ ਬਣ ਗਿਆ ਤਾਂ ਇਸਦੀ ਵਿਰਾਸਤ ਦਾ ਸਵਾਲ ਖੜ੍ਹਾ ਹੋ ਗਿਆ। ਇਸ ਲੋੜ 'ਚੋਂ ਹੀ ਔਰਤ 'ਤੇ ਇਹ ਬੰਦੇਜ਼ ਲੱਗਿਆ ਕਿ ਉਹ ਆਪਣੇ ਪਤੀ ਤੋਂ ਹੀ ਸੰਤਾਨ ਪੈਦਾ ਕਰੇ ਤਾਂ ਕਿ ਉਹ ਸੰਤਾਨ ਜਾਇਦਾਦ ਦੀ ਵਾਰਸ ਬਣ ਸਕੇ। ਇੱਥੇ ਆ ਕੇ ਵਿਆਹ ਕਰਨ-ਕਰਾਉਣ ਵਿੱਚ ਮਰਦ ਦੀ ਭੂਮਿਕਾ ਹੀ ਭਾਰੂ ਹੋ ਗਈ ਅਤੇ ਔਰਤ ਦੀ ਇੱਛਾ ਪਿੱਛੇ ਹਟ ਗਈ। ਔਰਤ ਮਰਦ ਦੇ ਅਧੀਨ **(Subordinate)** ਤੋਂ ਵੀ ਅੱਗੇ ਸਿਰਫ ਉਸ ਦੀ ਆਗਿਆਪਾਲਕ **(Submissive)** ਬਣ ਗਈ। ਇਸੇ ਲਈ

ਜਗੀਰਦਾਰੀ ਯੁੱਗ ਵਿੱਚ ਵੀ ਮਰਦ ਔਰਤ ਦਾ ਮਾਲਕ, ਖਸਮ, ਸਿਰ ਦਾ ਸਾਈਂ ਰਹਿੰਦਾ ਹੈ। ਇਸ ਯੁੱਗ ਵਿੱਚ ਪ੍ਰੇਮ-ਵਿਆਹਾਂ ਲਈ ਕੋਈ ਥਾਂ ਨਹੀਂ ਹੁੰਦੀ। ਹੁਣ ਦੇਖਦੇ ਹਾਂ ਕਿ ਇਹ ਪ੍ਰੇਮ-ਵਿਆਹਾਂ ਦਾ ਆਧਾਰ ਕਿਵੇਂ ਤਿਆਰ ਹੁੰਦਾ ਹੈ?

**ਪ੍ਰੇਮ-ਵਿਆਹ ਸਰਮਾਏਦਾਰੀ ਪ੍ਰਬੰਧ ਦੀ ਦੇਣ**: ਜਦੋਂ ਹੌਲੀ ਹੌਲੀ ਸਰਮਾਏਦਾਰੀ, ਜੋ ਸਭ ਕੁੱਝ ਮੁਨਾਫੇ ਲਈ ਪੈਦਾ ਕਰਦੀ ਹੈ, ਪਣਪਦੀ ਅਤੇ ਵਧਦੀ ਹੈ, ਉਸ ਦੀਆਂ ਆਪਣੀਆਂ ਲੋੜਾਂ ਪੈਦਾ ਹੋ ਜਾਂਦੀਆਂ ਹਨ। ਉਹ ਫੈਕਟਰੀਆਂ ਲਗਾਉਂਦੀ ਹੈ। ਇਸ ਲਈ ਉਸਨੂੰ ਹੁਨਰਮੰਦ ਕਾਮੇ ਚਾਹੀਦੇ ਹਨ, ਸਸਤੀ ਮਜ਼ਦੂਰੀ ਚਾਹੀਦੀ ਹੈ, ਕੱਚਾ ਮਾਲ ਅਤੇ ਪੱਕੇ ਮਾਲ ਦੀ ਢੋਆ ਢੁਆਈ ਦੀ ਜ਼ਰੂਰਤ ਅਤੇ ਹੋਰ ਵਰਕਸ਼ਾਪਾਂ ਵਗੈਰਾ ਵਗੈਰਾ ਦੀ ਲੋੜ ਖੜ੍ਹੀ ਹੋ ਜਾਂਦੀ ਹੈ ਜੋ ਜਗੀਰੂ ਪ੍ਰਬੰਧ ਅੰਦਰ ਲੋੜ ਨਹੀਂ ਹੁੰਦੀ। ਉਦੋਂ ਤਾਂ ਮਨੁੱਖੀ ਜੀਵਨ ਪਛੜੀ ਖੇਤੀ ਦੁਆਲੇ ਹੀ ਘੁੰਮਦਾ ਹੈ ਕਿਉਂਕਿ ਉਸ ਦੌਰ ਅੰਦਰ ਪੈਦਾਵਾਰ **ਮੁੱਖ ਤੌਰ 'ਤੇ** ਖਪਤ ਲਈ ਕੀਤੀ ਜਾਂਦੀ ਹੈ ਨਾ ਕਿ ਮੁਨਾਫੇ ਲਈ।

ਸਸਤੀ ਮਜ਼ਦੂਰੀ ਦੀ ਲੋੜ ਵਿੱਚੋਂ ਹੀ ਸਰਮਾਏਦਾਰੀ ਔਰਤ ਨੂੰ ਮਰਦ-ਬਰੋਬਰ ਕੰਮ ਦਾ ਅਧਿਕਾਰ, ਬਰਾਬਰ ਦਾ ਹੱਕ, ਵੋਟ ਦਾ ਅਧਿਕਾਰ, ਆਦਿ ਦੇ ਨਾਅਰੇ ਲਗਾਉਂਦੀ ਹੈ। ਇਸ ਤੋਂ ਇਲਾਵਾ ਹੁਨਰਮੰਦ ਕਾਮੇ ਪੈਦਾ ਕਰਨ ਅਤੇ ਖੋਜਾਂ ਲਈ ਸਕੂਲ-ਕਾਲਜ-ਯੂਨੀਵਰਸਿਟੀਆਂ ਅਤੇ ਤਕਨੀਕੀ ਸਿੱਖਿਆ ਲਈ ਸੰਸਥਾਵਾਂ ਖੋਲਦੀ ਹੈ, ਪੜ੍ਹਾਈ ਦਾ ਕਾਰਜ ਅੱਗੇ ਲਿਆਉਂਦੀ ਹੈ। ਇਹ ਸਾਰਾ ਪ੍ਰਬੰਧ ਕਰਨ ਲਈ ਨਵੇਂ ਤੋਂ ਨਵੇਂ ਦਫਤਰ ਵੀ ਖੋਲਦੀ ਹੈ। ਇਹ ਸਾਰਾ ਕੁੱਝ ਲੜਕੇ-ਲੜਕੀਆਂ ਨੂੰ ਪੜ੍ਹਨ-ਪੜਾਉਣ ਅਤੇ ਕਾਰੋਬਾਰੀ ਸੰਸਥਾਵਾਂ ਵਿੱਚ ਇਕੱਠੇ ਹੋ ਕੇ ਕੰਮ ਕਰਨ ਦਾ ਮੌਕਾ ਦਿੰਦਾ ਹੈ। ਲੜਕੇ-ਲੜਕੀਆਂ ਨੂੰ ਅਜਨਬੀਆਂ ਨਾਲ ਮਿਲ-ਜੁਲਕੇ ਰਹਿਣ ਅਤੇ ਕੰਮ ਕਰਨ ਦਾ ਮੌਕੇ ਵਿੱਚ ਉਨ੍ਹਾਂ ਨੂੰ ਆਜ਼ਾਦ ਮਾਹੌਲ ਦੀ ਗੁੜਤੀ ਮਿਲਦੀ ਹੈ। ਉਹ ਇਸ ਮਾਹੌਲ 'ਚ ਵਿਚਰਨ ਦੇ ਆਦੀ ਬਣਦੇ ਹਨ। ਨਵੀਂ ਪੀੜ੍ਹੀ ਨੂੰ ਪੁਰਾਣੇ ਮਾਹੌਲ ਵਿੱਚ ਰਹਿਣਾ ਦੁੱਭਰ ਲੱਗਣ ਲੱਗ ਪੈਂਦਾ ਹੈ। ਉਨ੍ਹਾਂ ਨੂੰ ਆਪਣੇ ਮਾਂ-ਬਾਪ ਦਾ, ਸਮਾਜ ਦਾ, ਭਾਈਚਾਰੇ ਦਾ, ਜਾਤ-ਪਾਤ ਦਾ ਭਾਵ ਹਰ ਕਿਸਮ ਦਾ ਬੰਦੇਜ਼ ਵੀ ਸਤਾਉਣ ਲੱਗ ਪੈਂਦਾ ਹੈ। ਲੜਕੇ-ਲੜਕੀਆਂ ਦੀ ਮਾਨਸਿਕਤਾ ਇਹ ਬਣ ਜਾਂਦੀ ਹੈ ਕਿ ਉਹ ਆਪਣੇ ਆਪ ਨੂੰ ਆਜ਼ਾਦ ਸਮਝਣ ਦਾ ਭਰਮ ਪਾਲਣ ਲੱਗਦੇ ਹਨ ਅਤੇ ਆਜ਼ਾਦ ਫੈਸਲੇ ਲੈਣ ਅਤੇ ਇਸ ਦੇ ਕਾਬਲ ਹੋਣ ਦਾ ਭਰਮ ਵੀ ਪਾਲਦੇ ਹਨ। ਉਨ੍ਹਾਂ ਦੀ ਇਹ ਮਾਨਸਿਕਤਾ ਹੀ ਉਨ੍ਹਾਂ ਨੂੰ ਆਪਣੇ ਵਿਆਹ ਭਾਵ ਪ੍ਰੇਮ-ਵਿਆਹ (ਗਲਤ ਹੋਣ ਭਾਵੇਂ ਠੀਕ) ਬਾਰੇ ਫੈਸਲਾ ਕਰ ਲੈਣ ਵੱਲ ਧੱਕਦੀ ਹੈ। ਸੋ ਇਹ ਪ੍ਰੇਮ-ਵਿਆਹ ਸਰਮਾਏਦਾਰੀ ਦੌਰ ਦੀ ਪੈਦਾਇਸ਼ ਹੋ ਨਿੱਬੜਦੇ ਹਨ।

**ਕੀ ਇਹ ਸੱਚ-ਮੁੱਚ ਦੀ ਆਜ਼ਾਦੀ ਹੈ?**

ਜਿਵੇਂ ਪਹਿਲਾਂ ਕਿਹਾ ਜਾ ਚੁੱਕਾ ਹੈ ਕਿ ਸਰਮਾਏਦਾਰੀ ਦੌਰ ਅੰਦਰ ਸਭ ਕੁੱਝ ਮੁਨਾਫਾ ਹੁੰਦਾ ਹੈ। ਮਨੁੱਖ ਸਮਾਜ ਭਲਾਈ ਦੇ ਕੰਮ ਤੋਂ ਵੀ ਪਾਸੇ ਹਟਦਾ ਜਾਂਦਾ ਹੈ ਕਿਉਂਕਿ ਉਹ ਸੋਚਦਾ ਹੈ ਕਿ ਉਸਨੂੰ ਇਹ ਕੰਮ ਕਰਨ ਵਿੱਚ ਕੀ ਫਾਇਦਾ ਹੈ। ਇਸ ਦੌਰ ਅੰਦਰ ਮੁਨਾਫਾ ਹੀ ਇੱਕੋ-ਇੱਕ ਮਨੋਰਥ ਹੋਣ ਕਰਕੇ ਪੈਦਾਵਾਰ ਵੀ ਮੁਨਾਫਾ ਖੱਟਣ ਲਈ ਕੀਤੀ ਜਾਂਦੀ ਹੈ। ਮਿਸਾਲ ਦੇ ਤੌਰ 'ਤੇ ਕੋਈ ਸੀਮਿੰਟ ਦੀ ਫੈਕਟਰੀ ਲਗਾਉਂਦਾ ਹੈ ਤਾਂ ਉਹ ਸੀਮਿੰਟ ਖਾ ਕੇ ਖਪਤ ਕਰਨ ਲਈ ਨਹੀਂ ਬਣਾਉਂਦਾ ਬਲਕਿ ਇਸਨੂੰ ਵੇਚਕੇ ਮੁਨਾਫਾ ਕਮਾਉਣ ਲਈ ਬਣਾਉਂਦਾ ਹੈ। ਸ਼ੈਅ ਅਤੇ ਜਿਣਸ ਦਾ ਬੁਨਿਆਦੀ ਫਰਕ ਹੁੰਦਾ ਹੈ। ਮੰਨ ਲਵੋ ਕੁਰਸੀ ਬਣਾਈ ਜਾਂਦੀ ਹੈ। ਇਹ ਇੱਕ ਵਸਤੂ ਜਾਂ ਸ਼ੈਅ ਹੈ। ਇਸ ਨੂੰ ਵਰਤੋਂ ਤਾਂ ਇਸ ਵਿੱਚੋਂ ਕੋਈ ਮੁਨਾਫਾ ਹਾਸਲ ਨਹੀਂ ਹੋਵੇਗਾ। ਇਹ ਮੁਨਾਫਾ ਕਦੋਂ ਮਿਲੇਗਾ? ਸਿਰਫ ਉਦੋਂ ਜਦੋਂ ਇਸਨੂੰ ਵੇਚਣ ਦੀ ਪ੍ਰਕ੍ਰਿਆ ਵਿੱਚ ਪਾਇਆ ਜਾਵੇਗਾ। ਬਸ, ਕੋਈ ਵੀ ਸ਼ੈਅ ਜਦੋਂ ਮੰਡੀ ਵਿੱਚ ਵੇਚਣ ਲਈ ਬਣਦੀ ਹੈ ਤਾਂ ਇਹ ਜਿਣਸ ਕਹਿਲਾਉਂਦੀ ਹੈ।

ਸਰਮਾਏਦਾਰੀ ਮੁਨਾਫੇ ਖਾਤਰ ਕਾਮ ਨੂੰ ਮੰਡੀ ਦੀ ਜਿਣਸ ਬਣਾ ਦਿੰਦੀ ਹੈ। ਫਿਰ ਉਸ ਲਈ ਇਹ ਜ਼ਰੂਰੀ ਬਣ ਜਾਂਦਾ ਹੈ ਕਿ ਵੱਧ ਤੋਂ ਵੱਧ ਕਾਮ ਦਾ ਬੋਲਬਾਲਾ ਕਰਕੇ ਕਾਮ-ਨੁਮਾ ਜਿਣਸ ਪੈਦਾ ਕਰੇ। ਇਸੇ ਲੋੜ ਵਿੱਚੋਂ ਕਾਮ-ਉਕਸਾਊ ਅਸ਼ਲੀਲ ਗੀਤ ਅਤੇ ਫਿਲਮਾਂ ਦੀ ਭਰਮਾਰ ਕੀਤੀ ਜਾਂਦੀ ਹੈ। ਸੁੰਦਰਤਾ ਮੁਕਾਬਲੇ ਕਰਵਾਏ ਜਾਂਦੇ ਹਨ। ਕਾਮੁਕ ਖੁੱਲ੍ਹਵਾਦ ਦਾ ਪ੍ਰਚਾਰ ਧੜੱਲੇ ਨਾਲ ਕੀਤਾ ਜਾਂਦਾ ਹੈ। ਔਰਤਾਂ-ਮਰਦਾਂ ਨੂੰ ਵਸਤਾਂ ਦੀ ਮਸ਼ਹੂਰੀਆਂ ਵਿੱਚ ਵਰਤਿਆ ਜਾਂਦਾ ਹੈ। ਪਰਫਿਊਮ, ਕਾਮ-ਵਰਧਕ ਅਤੇ ਕਾਮ-ਉਤੇਜਨਾ ਵਾਲੀਆਂ ਵਸਤਾਂ ਦਾ ਪ੍ਰਚਾਰ ਕੀਤਾ ਜਾਂਦਾ ਹੈ। ਇਹ ਸਾਰਾ ਕੁੱਝ ਨੌਜਵਾਨਾਂ ਅੰਦਰ ਕਾਮ-ਉਤੇਜਨਾ ਪੈਦਾ ਕਰਦਾ ਹੈ। ਨੌਜਵਾਨਾਂ ਦੀ ਕਾਮੁਕ ਪ੍ਰਵਿਰਤੀ 'ਤੇ ਇਸਦਾ ਕਿੱਥੋਂ ਤੱਕ ਦੂਰ-ਪ੍ਰਭਾਵ ਪੈਂਦਾ ਹੈ, ਇਸ ਦਾ ਅੰਦਾਜ਼ਾ ਪਿੱਛੇ ਜਿਹੇ ਅਖਬਾਰਾਂ 'ਚ ਆਏ ਇੱਕ ਸਰਵੇਖਣ ਤੋਂ ਲੱਗਦਾ ਹੈ ਜਿਸ ਅਨੁਸਾਰ ਨੌਜਵਾਨਾਂ (ਲੜਕੇ-ਲੜਕੀਆਂ) ਦੀ ਵੱਡੀ ਗਿਣਤੀ ਨੇ ਆਪਣੀ ਇੱਛਾ ਜ਼ਾਹਿਰ ਕੀਤੀ ਸੀ ਕਿ ਉਹ ਇਕੱਠੇ ਤਾਂ ਰਹਿਣਾ ਚਾਹੁੰਦੇ ਹਨ ਪਰ ਬੱਚੇ ਪੈਦਾ ਨਹੀਂ ਕਰਨਾ ਚਾਹੁੰਦੇ।

ਸੋ ਸਰਮਾਏਦਾਰੀ ਨੌਜਵਾਨ ਪੀੜ੍ਹੀ ਦੀ ਅਜਿਹੀ ਮਾਨਸਿਕਤਾ ਬਣਾ ਦਿੰਦੀ ਹੈ ਕਿ ਉਹ ਕਾਮ ਨੂੰ ਹੀ ਜੀਵਨ

ਦੀ ਮੰਜ਼ਿਲ ਵਜੋਂ ਸਮਝਣ ਲਗਦੇ ਹਨ। ਉਹਨਾਂ ਨੂੰ ਇਹ ਅਹਿਸਾਸ ਹੀ ਨਹੀਂ ਰਹਿੰਦਾ ਹੈ ਕਿ ਕਾਮ ਇੱਕ ਕੁਦਰਤੀ ਲੋੜ ਤਾਂ ਹੈ ਪਰ ਇਹ ਇਨਸਾਨੀ ਜੀਵਨ ਦਾ ਉਦੇਸ਼ ਕਿਵੇਂ ਵੀ ਨਹੀਂ ਹੈ। ਇਸ ਤਰ੍ਹਾਂ ਸਰਮਾਏਦਾਰੀ ਨੌਜਵਾਨਾਂ ਨੂੰ ਆਜ਼ਾਦ ਨਹੀਂ ਬਲਕਿ ਹੋਰ ਵੀ ਭੈੜੀ ਕਿਸਮ ਦੀ (ਕਾਮ ਦੀ) ਗੁਲਾਮੀ ਦੇ ਪੁਤਲੇ ਬਣਾ ਧਰਦੀ ਹੈ। ਉਹ ਖਾਓ, ਪੀਓ, ਮੌਜ ਉਡਾਓ **(Hedonism)** ਦੀ ਨੀਤੀ ਦਾ ਸ਼ਿਕਾਰ ਬਣਾ ਦਿੱਤੇ ਜਾਂਦੇ ਹਨ। ਉਹ ਗਲਤ ਕਦਰਾਂ-ਕੀਮਤਾਂ ਖਿਲਾਫ ਲੜਾਈ ਦੇਣ ਦੀ ਥਾਂ ਸਮਾਜ ਤੋਂ ਬਾਗੀ ਹੋ ਜਾਂਦੇ ਹਨ। ਉਹ ਸਮਾਜ ਨਾਲੋਂ ਕੱਟੇ ਹੋਏ ਇੱਕ ਕੱਟੀ-ਪਤੰਗ ਬਣ ਜਾਂਦੇ ਹਨ। ਫਿਰ ਮੁਸ਼ਕਲ ਆ ਜਾਣ 'ਤੇ ਉਹ ਬੇਆਸਰਾ ਮਹਿਸੂਸ ਕਰਦੇ ਹਨ। ਉਨ੍ਹਾਂ ਨੂੰ ਮਾਨਸਿਕ ਧਰਵਾਸਾ ਨਾ ਮਿਲਣ ਕਰਕੇ ਖੁਦਕੁਸ਼ੀਆਂ ਕਰਨ ਤੱਕ ਚਲੇ ਜਾਂਦੇ ਹਨ। ਇਸ ਤਰ੍ਹਾਂ ਕਰਨ ਨਾਲ ਸਰਮਾਏਦਾਰੀ ਨੂੰ ਦੋ ਤਰ੍ਹਾਂ ਦਾ ਫਾਇਦਾ ਹੁੰਦਾ ਹੈ। ਇੱਕ ਤਾਂ ਉਨ੍ਹਾਂ ਨੂੰ ਧਨ-ਦੌਲਤ ਦਾ ਮੁਨਾਫਾ ਹੁੰਦਾ ਹੈ। ਦੂਸਰਾ ਨੌਜਵਾਨ ਵਰਗ ਸਰਮਾਏਦਾਰੀ ਦੀ ਲੁੱਟ-ਖਸੁੱਟ ਅਤੇ ਜ਼ਬਰ ਵਿਰੁੱਧ ਜੱਦੋ-ਜਹਿਦ ਕਰਨ ਤੋਂ ਪਾਸੇ ਹੋ ਜਾਂਦਾ ਹੈ। ਇਹ ਹੀ ਨਹੀਂ ਬਲਕਿ ਉਹ ਆਪਣਿਆਂ ਵਿਰੁੱਧ ਹੀ ਲੜਾਈ ਸੇਧਤ ਕਰ ਲੈਂਦਾ ਹੈ। ਇਸ ਤਰ੍ਹਾਂ ਨਾਲ ਮਿਹਨਤਕਸ਼ ਜਨਤਾ ਅੰਦਰ ਇਹ ਫੁੱਟ ਵੀ ਸਰਮਾਏਦਾਰੀ ਲਈ ਲੁੱਟ ਅਤੇ ਰਾਜ ਕਰਨ ਨੂੰ ਹੋਰ ਸਮਰੱਥ ਬਣਾਉਂਦੀ ਹੈ।

ਸੋ ਇਸ ਨੁਕਤੇ ਦਾ ਸਿੱਟਾ ਇਹ ਹੈ ਕਿ ਪ੍ਰੇਮ-ਵਿਆਹ ਕਰਨ ਵਾਲੇ ਨੌਜਵਾਨ ਅਸਲ ਆਜ਼ਾਦੀ ਦੇ ਪਰਵਾਨੇ ਬਣਨ ਦੀ ਥਾਂ ਘ੍ਰਿਣਤ ਜੀਵਨ ਦੀ ਦਲਦਲ ਵਿੱਚ ਧਸ ਜਾਣ ਵਾਲੇ ਪ੍ਰਾਣੀ ਮਾਤਰ ਬਣਾ ਦਿੱਤੇ ਜਾਂਦੇ ਹਨ।

### ਨੌਜਵਾਨਾਂ ਨੂੰ ਕਰਨਾ ਕੀ ਚਾਹੀਦੈ?

ਜਿਵੇਂ ਪਹਿਲਾਂ ਹੀ ਗੱਲ ਕੀਤੀ ਜਾ ਚੁੱਕੀ ਹੈ ਕਿ ਵਿਆਹ ਦਾ ਰੂਪ ਵੀ ਆਰਥਕ-ਪ੍ਰਬੰਧ 'ਚੋਂ ਹੀ ਉਪਜਿਆ ਹੋਇਆ ਹੁੰਦਾ ਹੈ। ਭਾਵੇਂ ਇਹ ਦਹੁਰਾ ਹੀ ਹੈ, ਫਿਰ ਵੀ ਨੌਜਵਾਨਾਂ ਨੂੰ ਸੁਚੇਤ ਕਰਨ ਲਈ ਇੱਥੇ ਇੱਕ ਉਦਾਹਰਣ ਦੇਣੀ ਜ਼ਰੂਰੀ ਸਮਝਦੇ ਹਾਂ। ਉਹ ਇਹ ਕਿ ਸਰਮਾਏਦਾਰੀ ਵੱਲੋਂ ਜਾਣ ਬੁੱਝਕੇ ਅੱਜ-ਕੱਲ ਅਜਿਹੀਆਂ ਫਿਲਮਾਂ ਜਾਰੀ ਕੀਤੀਆਂ ਜਾ ਰਹੀਆਂ ਹਨ ਜਿਨ੍ਹਾਂ ਵਿੱਚ ਮਾਂ-ਪੁੱਤ ਨੂੰ ਕਾਮ-ਕ੍ਰੀੜਾ ਕਰਦੇ ਦਿਖਾਇਆ ਗਿਆ ਹੈ ਅਤੇ ਇਸੇ ਤਰ੍ਹਾਂ ਪਿਓ-ਧੀ ਨੂੰ। ਇੱਥੇ ਇਹ ਵੀ ਦਰਸਾਉਣਾ ਠੀਕ ਰਹੇਗਾ ਕਿ ਅਜਿਹਾ ਘਿਣਾਉਣੇ ਪ੍ਰਚਾਰ ਦਾ ਸਰਮਾਏਦਾਰੀ ਜਮਾਤ ਆਪ ਸ਼ਿਕਾਰ ਨਹੀਂ ਹੁੰਦੀ ਬਲਕਿ ਉਹ ਤਾਂ ਸਿਰਫ ਮਿਹਨਤਕਸ਼ ਤਬਕੇ ਦੇ ਨੌਜਵਾਨਾਂ ਨੂੰ ਹੀ ਇਸ ਸਭਿਆਚਾਰਕ ਗੰਦ ਦਾ ਸ਼ੁਦਾਈ ਬਣਾਉਣਾ ਚਾਹੁੰਦੀ ਹੈ। ਹੁਣ ਨੌਜਵਾਨਾਂ ਨੂੰ ਇਹ ਸੋਚਣਾ ਚਾਹੀਦਾ ਹੈ ਕਿ ਸਰਮਾਏਦਾਰੀ ਤਾਂ ਆਪਣਾ ਮੁਨਾਫਾ ਕਮਾਉਣ ਅਤੇ ਰਾਜ-ਭਾਗ ਕਾਇਮ ਰੱਖਣ ਲਈ ਇਹ ਕਰਦੀ ਹੈ ਪਰ ਇਹ ਸਭਿਆਚਾਰਕ ਗੰਦ ਨੌਜਵਾਨਾਂ ਦੇ ਹਿੱਤ ਵਿੱਚ ਕਿਵੇਂ ਹੋਇਆ ਜਿਹੜੇ ਮਿਹਨਤਕਸ਼ ਤਬਕੇ ਵਿੱਚੋਂ ਹਨ?

ਇਸ ਤੋਂ ਅੱਗੇ ਇਹ ਕਿ ਸਰਮਾਏਦਾਰੀ ਮਜ਼ਦੂਰ ਦੀ, ਮੁਲਾਜ਼ਮ ਦੀ, ਕਿਸਾਨ ਦੀ, ਗੱਲ ਕੀ ਹਰ ਮਿਹਨਤਕਸ਼ ਤਬਕੇ ਦੀ ਲੁੱਟ ਕਰਦੀ ਹੈ ਅਤੇ ਇਸ ਵਿੱਚ ਇਨ੍ਹਾਂ ਨੌਜਵਾਨਾਂ ਦੇ ਮਾਂ-ਬਾਪ, ਭੈਣ-ਭਰਾ, ਰਿਸ਼ਤੇਦਾਰ ਅਤੇ ਹੋਰ ਮਿਹਨਤਕਸ਼ ਤਬਕੇ ਸ਼ਾਮਲ ਹੁੰਦੇ ਹਨ। ਇਹ ਲੁੱਟ ਕਰਕੇ ਹੀ ਕਿ ਸਾਡੇ ਸਮਾਜ ਵਿੱਚ ਗੈਂਘ ਗੈਂਘ ਕੇ ਦਿਨ-ਕਟੀ ਕਰਨ ਵਾਲੀ ਅਤੇ ਵਿਹਲੜ ਅਤੇ ਅਯਾਸ਼ੀ ਭਰਿਆ ਜੀਵਨ ਬਤੀਤ ਕਰ ਰਹੇ ਮੁੱਠੀ ਭਰ ਤਬਕੇ ਵਾਲੀਆਂ ਦੋ ਧਿਰਾਂ ਬਣੀਆਂ ਹੋਈਆਂ ਹਨ। ਭਲਾਂ 20 ਰੁਪੈ 'ਤੇ ਗੁਜ਼ਾਰਾ ਕਰਨ ਵਾਲਾ ਮਹਿੰਗੇ ਪਰਫਿਊਮ ਖਰੀਦ ਸਕਦਾ ਹੈ? ਕੀ ਉਹ ਕੰਮ ਕਰਕੇ ਗੁਜ਼ਾਰਾ ਕਰਨ ਨਾਲੋਂ ਕਾਮ ਨੂੰ ਪਹਿਲ ਦੇ ਸਕਦਾ ਹੈ? ਇਨ੍ਹਾਂ ਸਵਾਲਾਂ ਦਾ ਜਵਾਬ ਨਾਂਹ ਵਿੱਚ ਹੈਂ। ਫਿਰ ਸਾਡੀ ਵਿਸ਼ਾਲ ਜਨਤਾ ਨੂੰ ਆਜ਼ਾਦੀ ਕਿਵੇਂ ਹੋਈ? ਕਿਵੇਂ ਵੀ ਨਹੀਂ।

ਦੂਸਰੇ ਪਾਸੇ ਅਮੀਰ ਤਬਕੇ ਦੇ ਮਰਦ-ਔਰਤਾਂ ਮਹਿੰਗੇ ਤੋਂ ਮਹਿੰਗੇ ਪਰਫਿਊਮ ਖਰੀਦਣ ਤੇ ਵਰਤਣ, ਸੁੰਦਰਤਾ ਮੁਕਾਬਲੇ ਵਿੱਚ ਹਿੱਸਾ ਲੈਣ ਅਤੇ ਇਸੇ ਤਰ੍ਹਾਂ ਹੋਰ ਸਾਰਾ ਕੁੱਝ ਕਰਕੇ ਆਨੰਦ ਮਾਣਨ ਲਈ ਆਜ਼ਾਦ ਹਨ। ਪਰ ਇਹ ਕਰਦੇ ਹੋਏ ਵੀ ਇਹ ਤਬਕੇ ਉਪਰੋਕਤ ਦਰਸਾਈ ਸਭਿਆਚਾਰਕ ਗੰਦ ਵਾਲੀ ਉਦਾਹਰਣ ਦਾ ਸ਼ਿਕਾਰ ਹੋਣ ਤੋਂ ਦੂਰ ਰਹਿੰਦੇ ਹਨ। ਮੁਕਦੀ ਗੱਲ, ਮੁੱਠੀ ਭਰ ਵਿਹਲੜ ਤਬਕੇ ਨੂੰ ਛੱਡਕੇ ਵਿਸ਼ਾਲ ਜਨਤਾ ਆਜ਼ਾਦ ਨਹੀਂ ਭਾਵ ਸਮਾਜ ਗੁਲਾਮ ਹੈ। ਫਿਰ ਗੁਲਾਮ ਸਮਾਜ ਵਿੱਚੋਂ ਇਹ ਨੌਜਵਾਨ ਆਜ਼ਾਦੀ ਕਿਵੇਂ ਭਾਲਦੇ ਹਨ! ਇੱਥੇ ਇੱਕ ਪੱਗਾਂ ਰੰਗਣ ਵਾਲੇ ਲਲਾਰੀ ਦੀ ਗੱਲ ਯਾਦ ਆਉਂਦੀ ਹੈ। ਉਸ ਕੋਲ ਕੋਈ ਪੱਗ ਰੰਗਾਉਣ ਗਿਆ ਤਾਂ ਉਸਨੇ ਡੱਬੀਆਂ ਦੇਖਕੇ ਕਿਹਾ ਕਿ ਔਹ ਰੰਗ ਕਰਦੇ। ਫਿਰ ਉਹ ਬਦਲ-ਬਦਲ ਕੇ ਕਹਿੰਦਾ ਰਿਹਾ ਕਿ ਆਹ ਨਹੀਂ, ਔਹ ਰੰਗਦੇ। ਲਲਾਰੀ ਨੇ ਦੋ-ਤਿੰਨ ਵਾਰੀ ਸੁਣਨ ਤੋਂ ਬਾਅਦ ਕਿਹਾ ਕਿ ਜਿਹੜਾ ਮਰਜ਼ੀ ਰੰਗਾ ਲੈ, ਉੱਘੜੂ ਤਾਂ ਵੈਂਗਣੀ। ਕਿਉਂਕਿ ਉਸਨੇ ਸਾਰੀਆਂ ਡੱਬੀਆਂ ਵਿੱਚ ਵੈਂਗਣੀ ਰੰਗ ਹੀ ਪਾਇਆ ਹੋਇਆ ਸੀ, ਉਸ ਕੋਲ ਹੋਰ ਕੋਈ ਰੰਗ ਹੈ ਹੀ ਨਹੀਂ ਸੀ। ਬਿਲਕੁਲ ਇਸੇ ਲਲਾਰੀ ਦੀ ਤਰ੍ਹਾਂ ਜਦੋਂ ਇਹ ਸਮਾਜ ਹੀ ਆਜ਼ਾਦ ਨਹੀਂ ਤਾਂ ਨੌਜਵਾਨਾਂ ਪ੍ਰੇਮ-ਵਿਆਹਾਂ ਦੇ ਮਸਲੇ

ਵਿੱਚ ਆਜ਼ਾਦੀ ਕਿਵੇਂ ਭਾਲਦੇ ਹਨ! ਇੱਥੇ ਤਾਂ ਗੁਲਾਮੀ ਦਾ ਰੰਗ ਹੀ ਉੱਗੜੂਗਾ। ਇੱਥੇ ਇਹ ਦਹੁਰਾਉਣਾ ਠੀਕ ਰਹੇਗਾ ਕਿ ਸਰਮਾਏਦਾਰੀ ਨੌਜਵਾਨਾਂ ਨੂੰ ਆਜ਼ਾਦੀ ਨਹੀਂ ਦੇ ਰਹੀ ਬਲਕਿ ਆਜ਼ਾਦੀ ਦੇ ਨਾਮ 'ਤੇ ਕਾਮੁਕ-ਗੁਲਾਮੀ ਵੱਲ ਧੱਕ ਰਹੀ ਹੈ। ਸੋ ਨੌਜਵਾਨਾਂ ਦੀ ਇਹ ਆਜ਼ਾਦੀ ਦੀ ਇੱਛਾ ਇਸ ਸਮਾਜ ਦੇ ਹੁੰਦਿਆਂ-ਸੁੰਦਿਆਂ ਪੂਰੀ ਹੋਣ ਦੀ ਸੰਭਾਵਨਾ ਨਹੀਂ ਹੈ, ਹਾਂ ਕੋਈ ਛੋਟ ਵਜੋਂ ਇੱਕ-ਅੱਧੇ ਕੇਸ ਵਿੱਚ ਹੋ ਜਾਵੇ ਤਾਂ ਉਸ ਨੂੰ ਸਮਾਜ ਦਾ ਮੁੱਖ ਪੱਖ ਨਹੀਂ ਕਿਹਾ ਜਾ ਸਕਦਾ। ਸੋ ਨੌਜਵਾਨਾਂ ਦੀ ਪ੍ਰੇਮ-ਵਿਆਹਾਂ ਦੀ ਇਹ ਮ੍ਰਿਗ-ਤ੍ਰਿਸ਼ਨਾ ਹੀ ਬਣੀ ਰਹਿਣੀ ਹੈ।

**ਨਿਚੋੜ:** ਸੋ ਸਾਰੀ ਵਿਚਾਰ-ਚਰਚਾ ਦਾ ਨਿਚੋੜ ਇਹ ਨਿਕਲਦਾ ਹੈ ਕਿ ਸਮੇਂ-ਸਮੇਂ 'ਤੇ ਵਿਆਹਾਂ ਦੇ ਰੂਪ ਬਦਲਦੇ ਰਹਿੰਦੇ ਹਨ, ਅੱਜ ਦੇ ਪ੍ਰੇਮ ਵਿਆਹ ਸਹੀ ਮਾਅਨਿਆਂ ਵਿੱਚ ਪ੍ਰੇਮ ਵਿਆਹ ਨਹੀਂ, ਨਾ ਹੀ ਇੱਥੇ ਪ੍ਰੇਮ-ਵਿਆਹ ਕਰਵਾਉਣ ਲਈ ਆਜ਼ਾਦ ਮਾਹੌਲ ਹੈ। ਇਹ ਉਦੋਂ ਹੀ ਸੰਭਵ ਹੋਵੇਗਾ ਜਦੋਂ ਸਮਾਜ ਬਰਾਬਰਤਾ ਵਾਲਾ ਹੋਵੇਗਾ। ਉਦੋਂ ਹਰ ਮਨੁੱਖ ਬਰਾਬਰਤਾ ਦੇ ਆਧਾਰ 'ਤੇ ਹੋਣ ਕਰਕੇ ਹਰ ਪਾਸੇ ਆਜ਼ਾਦੀ ਦਾ ਮਾਹੌਲ ਹੋਵੇਗਾ, ਹਰ ਨੌਜਵਾਨ ਆਪਣੀ ਪਸੰਦ ਅਨੁਸਾਰ ਵਿਆਹ ਕਰਵਾਉਣ ਲਈ ਆਜ਼ਾਦ ਹੋਵੇਗਾ। ਉਦੋਂ ਹੀ ਸਹੀ ਮਾਅਨਿਆਂ ਵਿੱਚ ਪ੍ਰੇਮ-ਵਿਆਹ ਹੋ ਸਕਣਗੇ। ਇਸ ਰਿਸ਼ਤੇ ਵਿੱਚ ਕਿਸੇ ਕਿਸਮ ਦਾ ਲਾਲਚ, ਵਿਤਕਰਾ ਅਤੇ ਡਰ ਵਗੈਰਾ ਦਾ ਅੰਸ਼ ਨਹੀਂ ਹੋਵੇਗਾ ਅਤੇ ਨਾ ਹੀ ਕਾਮੁਕ ਅੰਸ਼ ਭਾਰੂ ਹੋਵੇਗਾ। ਅਜਿਹੇ ਪ੍ਰੇਮ-ਵਿਆਹ ਹੀ ਵੱਧ ਟਿਕਾਊ ਹੋਣਗੇ। **ਸੋ ਨੌਜਵਾਨਾਂ ਨੂੰ ਚਾਹੀਦਾ ਹੈ ਕਿ ਜੇਕਰ ਪ੍ਰੇਮ-ਵਿਆਹ ਹੋ ਸਕਣ ਦੀ ਸੰਭਾਵਨਾ ਹੋਵੇ ਤਾਂ ਉਹ ਯਤਨ ਜੁਟਾਉਣ। ਪਰ ਫਿਰ ਵੀ ਆਪਣੀ ਸ਼ਕਤੀ ਅਤੇ ਸਮੇਂ ਦਾ ਮੁੱਖ ਹਿੱਸਾ ਇਸੇ ਵੱਲ ਲਾਉਣ ਦੀ ਬਜਾਇ ਗੈਰ-ਬਰਾਬਰੀ ਅਤੇ ਗੁਲਾਮ ਸਮਾਜ ਨੂੰ ਬਦਲਕੇ ਬਰਾਬਰਤਾ ਵਾਲਾ ਆਜ਼ਾਦ ਸਮਾਜ ਸਿਰਜਣ ਦੀ ਜੱਦੋ-ਜਹਿਦ ਵਿੱਚ ਲਗਾਉਣ।**

 **98769-53561**

ਖ਼ੁਸ਼ ਖਬਰ

## ਧੀ ਦੇ ਜਨਮ ਦਿਨ ਦੀ ਖੁਸ਼ੀ ਦਾ ਰੰਗ

ਤਰਕਸ਼ੀਲਤਾ ਇੱਕ ਜੀਵਨ ਜਾਂਚ ਹੈ। ਜਿਸ ਵਿੱਚ ਜ਼ਿੰਦਗੀ ਦੇ ਸੁਹਜ ਦਾ ਰੰਗ ਛੁਪਿਆ ਹੋਇਆ ਹੈ। ਤਰਕਸ਼ੀਲ ਲੋਕਾਂ ਨੂੰ ਅਗਿਆਨਤਾ ਤੇ ਅੰਧ ਵਿਸ਼ਵਾਸਾਂ ਦੇ ਹਨੇਰੇ 'ਚੋਂ ਕੱਢਣ ਦੇ ਨਾਲ-ਨਾਲ ਅਜਿਹੀਆਂ ਉਸਾਰੂ ਰਵਾਇਤਾਂ ਪਾਉਣ ਲਈ ਵੀ ਯਤਨਸ਼ੀਲ ਹਨ ਜਿਹੜੀਆਂ ਜ਼ਿੰਦਗੀ ਦੀ ਖ਼ੁਸ਼ਹਾਲੀ ਲਈ ਲਾਜ਼ਮੀ ਹਨ। ਅਜਿਹੀ ਹੀ ਇੱਕ ਪਿਰਤ ਮੁਹਾਲੀ ਨੇੜਲੇ ਪਿੰਡ ਹੁਸ਼ਿਆਰਪੁਰ ਵਿਖੇ ਵੇਖਣ ਨੂੰ ਮਿਲੀ ਜਦ ਮੁਹਾਲੀ ਇਕਾਈ ਦੇ ਸਰਗਰਮ ਤਰਕਸ਼ੀਲ ਕਾਮੇ ਗੋਰਾ ਹੁਸ਼ਿਆਰਪੁਰੀ ਨੇ ਆਪਣੀ ਧੀ ਨਵਦੀਪ ਕੌਰ ਦੇ ਛੇਵੇਂ ਜਨਮ ਦਿਨ ਤੇ ਆਪਣੇ ਮਿੱਤਰਾਂ ਤੇ ਤਰਕਸ਼ੀਲ ਕਾਰਕੁੰਨਾਂ ਦੀ ਹਾਜ਼ਰੀ 'ਚ ਇੱਕ ਸਾਦਾ ਸਮਾਰੋਹ ਕਰਦਿਆਂ ਜੁੜ ਬੈਠਣ ਦਾ ਮੌਕਾ ਬਣਾਇਆ। ਜੁੜੇ ਸਨੇਹੀਆਂ ਨੂੰ ਚੰਡੀਗੜ੍ਹ ਜ਼ੋਨ ਦੇ ਮੀਡੀਆ ਮੁਖੀ ਜਰਨੈਲ ਕ੍ਰਾਂਤੀ ਨੇ ਸੰਬੋਧਨ ਕੀਤਾ ਤੇ ਆਖਿਆ ਕਿ ਤਰਕਸ਼ੀਲਤਾ ਦਾ ਘੇਰਾ ਬਹੁਤ ਵਿਸ਼ਾਲ ਹੈ। ਅਸੀਂ ਜੀਵਨ ਦੇ ਹਰ ਮੋੜ ਤੇ, ਹਰ ਸਮਾਰੋਹ ਵਿੱਚ ਇਸ ਦੇ ਰੰਗ ਨਾਲ ਲੋਕਾਈ ਨੂੰ ਜਾਗਰੂਕ ਕਰ ਸਕਦੇ ਹਾਂ। ਖੁਸ਼ੀ ਦੇ ਮੌਕਿਆਂ ਤੇ ਵੀ ਸਾਨੂੰ ਆਪਣਾ ਸੁਨੇਹਾ ਤੇ ਸਮਾਜਕ ਜ਼ਿੰਮੇਵਾਰੀ ਨੂੰ ਨਹੀਂ ਭੁੱਲਣਾ ਚਾਹੀਦਾ। ਇਸ ਮੌਕੇ ਬੋਲਦਿਆਂ ਰੋਪੜ ਇਕਾਈ ਦੇ ਮੁਖੀ ਅਸ਼ੋਕ ਕੁਮਾਰ ਨੇ ਧਾਰਮਕ ਰਹੁ ਰੀਤਾਂ ਤੇ ਵਿਖਾਵੇ ਦੀਆਂ ਰਸਮਾਂ ਨੂੰ ਤਿਲਾਂਜਲੀ ਦੇ ਕੇ ਤਰਕਸ਼ੀਲ ਸੋਚ ਦੇ ਪਸਾਰ ਲਈ ਅਜਿਹੇ ਸਾਦੇ ਤੇ ਖੁਸ਼ੀ ਨਾਲ ਭਰੇ ਸਮਾਰੋਹਾਂ ਦੀ ਲੋੜ ਤੇ ਜ਼ੋਰ ਦਿੱਤਾ। ਖੁਸ਼ੀ ਦੇ ਇਸ ਮੌਕੇ ਤੇ ਮੁਹਾਲੀ ਇਕਾਈ ਦੇ ਆਗੂ ਸਤਨਾਮ ਦਾਊਂ ਨੇ ਜਾਦੂ ਦੀਆਂ ਦਿਲਚਸਪ ਖੇਡਾਂ ਨਾਲ ਹਾਜ਼ਰ ਬੱਚਿਆਂ ਤੇ ਸਨੇਹੀਆਂ ਦਾ ਭਰਪੂਰ ਮਨੋਰੰਜਨ ਕੀਤਾ ਤੇ ਨਾਲ ਜਾਦੂ ਕਲਾ ਦੇ ਗੁਰ ਵੀ ਸਿਖਾਏ। ਲੜਕੀ ਦੀ ਮਾਤਾ ਸ਼੍ਰੀਮਤੀ ਹਰਵਿੰਦਰ ਕੌਰ, ਦਾਦੀ ਮਾਂ ਸ਼੍ਰੀਮਤੀ ਸਵਰਨ





ਕੌਰ ਤੇ ਦਾਦਾ ਜੀ ਸ. ਬੁੱਧ ਸਿੰਘ ਨੇ ਵੀ ਇਸ ਖੁਸ਼ੀ ਨੂੰ ਮਨਾਉਣ ਦੇ ਢੰਗ ਤੇ ਸੰਤੁਸ਼ਟੀ ਜਾਹਿਰ ਕੀਤੀ। ਇਸ ਮੌਕੇ ਸਥਾਨਕ ਪਿੰਡ ਦੇ ਸ਼ਹੀਦ ਭਗਤ ਸਿੰਘ ਵਿਚਾਰ ਮੰਚ ਦੇ ਵਰਕਰ ਦਲਬੀਰ ਸਿੰਘ, ਹਰਵਿੰਦਰ ਸਿੰਘ, ਜਸਵੀਰ ਕੌਰ, ਹਰਪ੍ਰੀਤ, ਜੱਸਾ, ਚਰਨਜੀਤ ਸਿੰਘ, ਹਰਵਿੰਦਰ ਕੌਰ, ਅਰਵਿੰਦਰ ਕੌਰ ਆਦਿ ਵੀ ਹਾਜ਼ਰ ਸਨ।  **ਹਰਪ੍ਰੀਤ, ਮੁਹਾਲੀ**

ਵਿਸ਼ੇਸ਼ ਰਿਪੋਰਟ

# ਫੀਰਾ ਦੀ ਅੱਠਵੀਂ ਸਲਾਨਾ ਕਾਨਫਰੰਸ

**ਬਲਵਿੰਦਰ ਬਰਨਾਲਾ, ਹਰਚੰਦ ਭਿੰਡਰ**

ਫੈਡਰੇਸ਼ਨ ਆਫ਼ ਇੰਡੀਅਨ ਰੈਸ਼ਨੇਲਿਸਟਜ਼ ਐਸੋਸੀਏਸ਼ਨ ਭਾਰਤ ਦੀ ਮਹਾਰਾਸ਼ਟਰ ਦੇ ਸ਼ਹਿਰ ਨਾਗਪੁਰ ਵਿਖੇ ਅੱਠਵੀਂ ਜਨਰਲ ਕਾਨਫਰੰਸ ਕਰਵਾਈ ਗਈ, ਜਿਸ ਵਿੱਚ ਸਮੁੱਚੇ ਭਾਰਤ ਦੇ ਵੱਖ-ਵੱਖ ਰਾਜਾਂ ਤੋਂ ਆਈਆਂ 83 ਜਥੇਬੰਦੀਆਂ ਨੇ ਭਾਗ ਲਿਆ। ਨਾਗਪੁਰ ਦੇ ਮੋਰ ਹਿੰਦੀ ਭਵਨ ਝਾਂਸੀ ਚੌਂਕ ਵਿਖੇ ਹੋਈ ਇਸ ਕਾਨਫਰੰਸ ਵਿੱਚ ਕੁੱਲ 800 ਤੋਂ ਉੱਪਰ ਡੈਲੀਗੇਟਾਂ ਨੇ ਸ਼ਮੂਲੀਅਤ ਕੀਤੀ। ਇਸ ਕਾਨਫਰੰਸ ਦੇ ਮੁੱਖ ਬੁਲਾਰੇ ਬਾਬੂ ਗੋਗੀ ਨੈਨੀ ਡਾਇਰੈਕਟਰ ਅੰਤਰ ਰਾਸ਼ਟਰੀ ਐਥੀਇਸਟ ਐਂਡ ਹਿਊਮਨਿਸਟ ਯੂਨੀਅਨ, ਲੰਡਨ ਵੱਲੋਂ ਇਸ ਕਾਨਫਰੰਸ ਦਾ ਉਦਘਾਟਨ ਅੰਧਵਿਸ਼ਵਾਸੀ ਰਸਮਾਂ ਵਿਰੋਧੀ ਸੰਕੇਤ ਦਿੰਦਿਆਂ ਧਾਗੇ ਵਿੱਚ ਨਿੰਬੂ ਅਤੇ ਮਿਰਚਾਂ ਪਿਰੋ ਕੇ ਟੰਗੇ 'ਸ਼ੁਭ-ਸ਼ਗਨ' ਦੀ ਰਸਮ ਨੂੰ ਕੱਟ ਕੇ ਕੀਤਾ। ਉਨ੍ਹਾਂ ਆਪਣੇ ਉਦਘਾਟਨੀ ਭਾਸ਼ਣ ਵਿੱਚ ਤਰਕਸ਼ੀਲਾਂ, ਨਾਸਤਿਕਾਂ ਅਤੇ ਮਨੁੱਖਤਾਵਾਦੀਆਂ ਦੀ ਇਸ ਏਕਤਾ ਨੂੰ ਵੱਡੀ ਪ੍ਰਾਪਤੀ ਕਿਹਾ। ਉਨ੍ਹਾਂ ਕਿਹਾ ਕਿ ਭਾਰਤ ਦੇ ਵੱਖ-ਵੱਖ ਰਾਜਾਂ 'ਚ ਕੰਮ ਕਰਦੀਆਂ ਇਨ੍ਹਾਂ ਜਥੇਬੰਦੀਆਂ ਦੀ ਇਕਜੁਟਤਾ ਹੀ ਅੰਧਵਿਸ਼ਵਾਸਾਂ ਦੀ ਜੜ੍ਹ ਵੱਢ ਸਕਦੀ ਹੈ। ਉਨ੍ਹਾਂ ਕਿਹਾ ਕਿ ਦੇਸ਼ ਦਾ ਸੰਵਿਧਾਨ ਲੋਕਾਂ ਵਿੱਚ ਵਿਗਿਆਨਕ ਭਾਵਨਾ ਪੈਦਾ ਕਰਨ ਦੀ ਹਾਮੀ ਭਰਦਾ ਹੈ ਪ੍ਰੰਤੂ ਜਾਤਾਂ ਤੇ ਧਰਮਾਂ ਦਾ ਸਹਾਰਾ ਲੈ ਕੇ ਵੋਟਾਂ ਮੰਗਣ ਵਾਲੇ ਸਿਆਸਤਦਾਨ ਇਸ ਦਾ ਹਰ ਸਮੇਂ ਮੌਜੂ ਉਡਾਉਂਦੇ ਹਨ ਅਤੇ ਬਹੁਤ ਸਾਰੇ ਲੋਕਾਂ ਨੇ ਧਰਮ ਨੂੰ ਰੋਜ਼ੀ ਰੋਟੀ ਦਾ ਜੁਗਾੜ ਬਣਾ ਕੇ ਲੋਕਾਂ ਦੀ ਸ਼ਰਧਾ ਦਾ ਲਾਹਾ ਲਿਆ, ਲੋਕਾਂ ਦੀ ਮਾਨਸਿਕ/ਆਰਥਿਕ ਲੁੱਟ ਕੀਤੀ ਤੇ ਲਗਾਤਾਰ ਕੀਤੀ ਜਾ ਰਹੀ ਹੈ। ਏਥੀਇਸਟ ਸੈਂਟਰ ਵਿਜੈਵਾੜਾ ਦੇ ਸਰਪ੍ਰਸਤ ਡਾ. ਵਿਜੈਆਮ ਨੇ ਅਸਹਿਣਸ਼ੀਲਤਾ ਵਿਸ਼ੇ ਤੇ ਬੋਲਦਿਆਂ ਕਿਹਾ ਕਿ ਲੋਕਾਂ ਵਿੱਚ ਧਾਰਮਿਕ ਅਸਹਿਣਸ਼ੀਲਤਾ ਦਿਨੋ ਦਿਨ ਵਧਦੀ ਜਾ ਰਹੀ ਹੈ। ਇਸ ਪਿੱਛੇ ਧਰਮ ਨਿਰਪੱਖਤਾ ਦੇ ਸਿਆਸਤਦਾਨਾਂ ਵੱਲੋਂ ਗਲਤ ਅਰਥ ਦੇ ਕੇ ਕੀਤਾ ਕੂੜ ਪ੍ਰਚਾਰ ਹੀ ਹੈ, ਜੋ ਲੋਕਾਂ ਦੀ ਇਸ ਕਮਜ਼ੋਰੀ ਦਾ ਲਾਹਾ ਲੈ ਕੇ ਆਪਣੀ ਸੱਤਾ ਵਿੱਚ ਸਥਾਪਤੀ ਬਣਾਈ ਰੱਖਦੇ ਹਨ। ਸੰਵਿਧਾਨ ਵਿੱਚ ਧਰਮ ਨਿਰਪੱਖਤਾ ਦਾ ਉਦੇਸ਼ ਧਰਮ ਨਿਰਪੇਖਤਾ ਹੈ। ਸਰਕਾਰ ਦਾ ਲੋਕਾਂ ਦੇ ਧਾਰਮਿਕ ਮਸਲਿਆਂ ਵਿੱਚ ਕੋਈ ਲੈਣਾ-ਦੇਣਾ ਨਹੀਂ ਹੋਣਾ ਚਾਹੀਦਾ ਤੇ ਨਾ ਹੀ ਚੁਣੇ ਹੋਏ ਨੁਮਾਇੰਦੇ ਧਾਰਮਿਕ ਸਮਾਰੋਹਾਂ ਵਿੱਚ ਮਹਿਮਾਨਾਂ ਵਜੋਂ ਸ਼ਾਮਲ ਹੋਣ। ਡਾ. ਦੀਨੇਸ਼ ਮਿਸ਼ਰਾ ਛੱਤੀਸਗੜ੍ਹ ਨੇ ਕਿਹਾ ਕਿ ਜਾਤੀਵਾਦੀ ਮੁੱਦੇ ਤੋਂ ਇਲਾਵਾ ਸਿਆਸਤਦਾਨਾਂ ਵਿੱਚ ਵਧ ਰਿਹਾ ਭ੍ਰਿਸ਼ਟਾਚਾਰ ਵੀ ਲੋਕਾਂ ਵਿੱਚ ਅਸਹਿਣਸ਼ੀਲਤਾ ਪੈਦਾ ਕਰਦਾ ਹੈ। ਉਨ੍ਹਾਂ ਆਪਣੇ ਰਾਜ ਛੱਤੀਸਗੜ੍ਹ ਵਿੱਚ ਲੋਕਾਂ ਦਾ ਲੋੜੋਂ ਵੱਧ ਅੰਧ ਵਿਸ਼ਵਾਸਾਂ ਦੀ ਦਲਦਲ ਵਿੱਚ ਫਸਣ ਦਾ ਕਾਰਣ ਗਰੀਬੀ ਤੇ ਅਨਪੜ੍ਹਤਾ ਨੂੰ ਦੱਸਿਆ। ਉਨ੍ਹਾਂ ਕਿਹਾ ਕਿ ਸਰਕਾਰ ਲੋਕਾਂ ਦੀਆਂ ਸਮੱਸਿਆਵਾਂ ਹੱਲ ਕਰਨ ਵਿੱਚ ਨਿਸਕਰਸ਼ ਹੈ ਤੇ ਲੋਕ ਬੀਮਾਰੀਆਂ ਦੇ ਇਲਾਜ ਖੁਣੋਂ ਮਰ ਰਹੇ ਹਨ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਮੁਖੀ ਬਲਵਿੰਦਰ ਬਰਨਾਲਾ ਤੇ ਕੌਮੀ-ਕੌਮਾਂਤਰੀ ਤਾਲਮੇਲ ਮੁਖੀ ਹਰਚੰਦ ਭਿੰਡਰ ਸੁਸਾਇਟੀ ਦੇ ਪ੍ਰਤੀਨਿਧ ਵਜੋਂ ਇਸ ਕਾਨਫਰੰਸ ਵਿੱਚ ਸ਼ਾਮਲ ਹੋਏ। ਸ਼੍ਰੀ ਬਰਨਾਲਾ ਨੇ ਲੋਕਾਂ ਵਿੱਚ ਵਧ ਰਹੀ ਅਸਹਿਣਸ਼ੀਲਤਾ ਵਿਸ਼ੇ ਤੇ ਬੋਲਦਿਆਂ ਕਿਹਾ ਕਿ ਇਸ ਦਾ ਕਾਰਣ ਮੌਜੂਦਾ ਸਰਕਾਰਾਂ ਦਾ ਗੈਰ ਵਿਗਿਆਨਕ ਰਵੱਈਆ ਹੈ, ਜੋ ਗੈਰ ਵਿਗਿਆਨਕ ਪ੍ਰਬੰਧ ਦੀ ਦੇਣ ਹੈ। ਇਸ ਵਿੱਚ ਲੋਕ ਦੋਸ਼ੀ ਨਹੀਂ ਹਨ ਸਗੋਂ ਅਖੌਤੀ ਸਾਧਾਂ ਸੰਤਾਂ, ਸਿਆਸਤਦਾਨਾਂ ਤੇ ਗੁੰਡਿਆਂ ਦਾ ਗਠਜੋੜ ਸਮੁੱਚੀ ਸਿਆਸਤ ਉੱਪਰ ਭਾਰੂ ਹੋਣ ਕਾਰਣ ਆਮ ਆਦਮੀਂ ਦੀ ਕੋਈ ਪੁੱਛ ਗਿੱਛ ਨਹੀਂ ਹੈ। ਉਨ੍ਹਾਂ ਭਾਰਤ ਦੀ ਧਰਮ ਆਧਾਰਿਤ ਵੰਡ ਨੂੰ ਮੰਦਭਾਗੀ ਘਟਨਾ ਕਿਹਾ ਤੇ ਭਾਸ਼ਾ ਦੇ ਆਧਾਰ ਤੇ ਮੁੜ ਵੰਡ ਅਸਲੋਂ ਸਿੱਖ ਘੱਟ ਗਿਣਤੀ ਨੂੰ ਖੁਸ਼ ਕਰਨ ਵਾਸਤੇ ਹੀ ਸੀ। ਤਰਕਸ਼ੀਲ ਸੁਸਾਇਟੀ ਵੱਲੋਂ 14 ਮੈਂਬਰ ਇਸ ਕਾਨਫਰੰਸ ਵਿੱਚ ਦਰਸ਼ਕ ਵਜੋਂ ਸ਼ਾਮਲ ਹੋਏ ਜਿਨ੍ਹਾਂ ਵਿੱਚ ਪਟਿਆਲਾ ਜ਼ੋਨ ਦੇ ਮੁਖੀ ਰਾਮ ਕੁਮਾਰ, ਜਨਕ ਰਾਜ ਤੇ ਬਿੱਕਰ ਸਿੰਘ ਆਜ਼ਾਦ ਫਿਰੋਜ਼ਪੁਰ ਵੀ ਸ਼ਾਮਲ ਸਨ। ਹਾਜ਼ਰ ਡੈਲੀਗੇਟਾਂ ਵੱਲੋਂ ਅਗਲੇ ਦੋ ਸਾਲਾਂ ਲਈ ਨਵੀਂ ਟੀਮ ਦੀ ਚੋਣ ਕੀਤੀ ਗਈ।



**ਸਰਪ੍ਰਸਤ:** ਡਾ. ਵਿਜਿਆਮ ਵਿਜੈਵਾੜਾ (ਆਂਧਰਾ ਪ੍ਰਦੇਸ਼)
**ਪ੍ਰਧਾਨ:** ਡਾ. ਨਰਿੰਦਰ ਨਾਇਕ, ਮੈਂਗਲੋਰ (ਕਰਨਾਟਕ)
**ਸੀਨੀਅਰ ਮੀਤ ਪ੍ਰਧਾਨ:** ਪ੍ਰੋ. ਬਲਵਿੰਦਰ ਬਰਨਾਲਾ (ਪੰਜਾਬ)
**ਜਨਰਲ ਸਕੱਤਰ:** ਯੂ. ਕਲਾਨਾਥਨ (ਕੇਰਲਾ)
**ਖਜਾਨਚੀ:** ਸੋਮੂ ਰਾਓ (ਗੋਆ)
**ਮੀਤ ਪ੍ਰਧਾਨ:** ਕੁਮਾਰਸਨ ਚੇਨਈ ਤੇ ਹਰੀਸ਼ ਦੇਸ਼ਮੁਖ (ਮਹਾਰਾਸ਼ਟਰ)
**ਕਨਵੀਨਰ:** ਹਰਚੰਦ ਭਿੰਡਰ, ਨਾਰਥ ਜੋਨ
ਸਰਿਤਾ ਆਨੰਦ ਛਤੀਸਗੜ੍ਹ, ਈਸਟ ਜੋਨ

**ਤਰਕ ਤੇ ਪਾਖੰਡ...**

ਜਦੋਂ ਅਗਿਆਨਤਾ ਵੱਸ ਅੰਧ ਵਿਸ਼ਵਾਸਾਂ ਦਾ ਸ਼ਿਕਾਰ ਬਣੇ ਲਾਈਲੱਗ ਮਨਾਂ ਤੇ ਪਾਖੰਡ ਕਰਨ ਵਾਲੇ ਦੰਭੀਆਂ ਤੱਕ ਤਰਕਸ਼ੀਲ ਵਿਚਾਰਾਂ ਦੀ ਰੌਸ਼ਨੀ ਪੁੱਜਦੀ ਹੈ ਤਾਂ ਅਕਸਰ ਅਜਿਹਾ ਵਾਪਰਦਾ ਹੈ।

# ਤਾਂਤਰਿਕ ਔਰਤ ਨੇ ਈਨ ਮੰਨੀ

ਪਿੰਡ ਗੁਲਾਲੀਪੁਰ (ਤਰਨਤਾਰਨ) ਦੇ ਵਾਸੀਆਂ ਨੇ ਆਪਣੇ ਪਿੰਡ ਦੀ ਅਖ਼ੌਤੀ ਤਾਂਤਰਿਕ ਰਣਜੀਤ ਕੌਰ ਖਿਲਾਫ਼ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਤਰਨਤਾਰਨ ਇਕਾਈ ਨੂੰ ਲਿਖਤੀ ਸ਼ਿਕਾਇਤ ਕੀਤੀ। ਸੁਸਾਇਟੀ ਦੀ ਪੜਤਾਲੀਆ ਟੀਮ ਜ਼ੋਨ ਆਗੂ ਮੁਖਵਿੰਦਰ ਸਿੰਘ ਚੋਹਲਾ ਦੀ ਅਗਵਾਈ 'ਚ ਨਰਿੰਦਰ ਸਿੰਘ ਸ਼ੇਖਚੱਕ, ਰਜਵੰਤ ਬਾਗੜੀਆਂ, ਮਾਸਟਰ ਤਸਵੀਰ ਸਿੰਘ, ਮਾਸਟਰ ਤਰਸੇਮ ਸਿੰਘ ਲਾਲੂ ਘੁੰਮਣ, ਮਾਸਟਰ ਦਲਵੀਰ ਸਿੰਘ, ਮਾਸਟਰ ਗੁਰਨਾਮ ਸਿੰਘ ਧੁੰਨ, ਮਾਸਟਰ ਗੁਰਵੀਰ ਸਿੰਘ ਚੋਹਲਾ ਸਾਹਿਬ ਤੇ ਗੁਰਸੇਵਕ ਸਿੰਘ ਪੰਨੂਆਂ ਦੀ ਅਗਵਾਈ 'ਚ ਸਬੰਧਤ ਪਿੰਡ ਪਹੁੰਚੀ ਤਾਂ ਤਰਕਸ਼ੀਲਾਂ ਦੇ ਆਉਣ ਦੀ ਖ਼ਬਰ ਮਿਲਣ ਤੇ ਉਸ ਨੇ ਆਪਣੇ ਪਤੀ ਸਮੇਤ ਘਰੋਂ ਜਾਣਾ ਹੀ ਬੇਹਤਰ ਸਮਝਿਆ। ਪੜਤਾਲੀਆ ਟੀਮ ਜਦ ਉਨ੍ਹਾਂ ਦੇ ਘਰ ਗਈ ਤਾਂ ਵੇਖਿਆ ਕਿ ਘਰ ਮੁਰੰਮਤ ਦਾ ਕੰਮ ਚੱਲ ਰਿਹਾ ਸੀ। ਘਰ ਵਿੱਚ ਹੀ ਬਣੇ ਮੰਦਰ 'ਚ ਅਨੇਕਾਂ ਦੇਵੀ ਦੇਵਤਿਆਂ ਦੀਆਂ ਤਸਵੀਰਾਂ ਲੱਗੀਆਂ ਹੋਈਆਂ ਸਨ ਤੇ ਧੂਫ਼ ਬੱਤੀਆਂ ਧੁਖ਼ ਰਹੀਆਂ ਸਨ। ਮੂਰਤੀਆਂ ਦੇ ਸਾਹਮਣੇ ਲਾਈਲੱਗ ਸ਼ਰਧਾਲੂਆਂ ਵੱਲੋਂ ਚੜ੍ਹਾਏ ਗਏ ਫਲਾਂ ਦੇ ਲਿਫ਼ਾਫੇ, ਨਕਦੀ ਤੇ ਮਿਠਾਈ ਦੇ ਲਿਫ਼ਾਫੇ ਵੀ ਪਏ ਸਨ। ਜਦ ਪਿੰਡ ਦੇ ਲੋਕਾਂ ਨੂੰ ਤਾਂਤਰਿਕ ਬੀਬੀ ਦੇ ਘਰ ਤਰਕਸ਼ੀਲਾਂ ਦੇ ਆਉਣ ਦਾ ਪਤਾ ਲੱਗਣ ਤੇ ਉਹ ਵੱਡੀ ਗਿਣਤੀ 'ਚ ਉਸ ਦੇ ਘਰ ਇਕੱਠੇ ਹੋ ਗਏ। ਤਰਕਸ਼ੀਲ ਆਗੂਆਂ ਨੇ ਲੋਕਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਸੁਸਾਇਟੀ ਵੱਲੋਂ ਰੱਖੀਆਂ 23 ਸ਼ਰਤਾਂ ਬਾਰੇ ਵਿਸਥਾਰ ਨਾਲ ਦੱਸਿਆ ਤੇ ਜਾਦੂ ਦੇ ਖੇਲ੍ਹ ਵਿਖਾਉਂਦਿਆਂ ਲੋਕਾਂ ਦੇ ਮਨਾਂ 'ਚ ਪਾਏ ਜਾਂਦੇ ਭਰਮ ਭੁਲੇਖੇ ਦੂਰ ਕੀਤੇ। ਆਪਣੇ ਸੰਬੋਧਨ ਦੌਰਾਨ ਨਰਿੰਦਰ ਸ਼ੇਖ ਚੱਕ ਤੇ ਹੋਰ ਆਗੂਆਂ ਨੇ ਤਾਂਤਰਿਕ ਬੀਬੀ ਨੂੰ ਲੋਕਾਂ ਦੀਆਂ ਦੁੱਖ ਤਕਲੀਫ਼ਾਂ ਹੱਲ ਕਰਨ ਦੀ ਕਥਿਤ ਗੈਬੀ ਸ਼ਕਤੀ ਨੂੰ ਲੋਕਾਂ ਦੇ ਇਕੱਠ 'ਚ ਸਾਬਤ ਕਰਨ ਦੀ ਚੁਣੌਤੀ ਦਿੱਤੀ ਤੇ ਤਿੰਨ ਦਿਨਾਂ 'ਚ ਆਪਣਾ ਪੱਖ ਰੱਖਣ ਲਈ ਆਖਿਆ। ਤੀਸਰੇ ਦਿਨ ਉਹ ਪਿੰਡ ਦੇ 'ਮੁਹਤਬਰਾਂ' ਜਿਨ੍ਹਾਂ ਵਿੱਚ ਸਾਬਕਾ ਸਰਪੰਚ ਦਿਲਬਾਗ ਸਿੰਘ, ਪ੍ਰੇਮ ਕੁਮਾਰ, ਗੁਰਮੁਖ ਦਾਸ ਤੇ ਤਾਂਤਰਿਕ ਦਾ ਪਤੀ ਗੁਲਾਬ ਸਿੰਘ ਵੀ ਸ਼ਾਮਲ ਸਨ ਸਮੇਤ ਤਰਨਤਾਰਨ ਪਹੁੰਚੀ ਤੇ ਤਰਕਸ਼ੀਲਾਂ ਤੋਂ ਲਿਖਤ ਵਿੱਚ ਇਹ ਬਿਆਨ ਕਰਦਿਆਂ ਕਿ ਉਸ ਕੋਲ ਕਿਸੇ ਕਿਸਮ ਦੀ ਕੋਈ ਗੈਬੀ ਸ਼ਕਤੀ ਨਹੀਂ ਤੇ ਉਹ ਇਹ ਧੰਦਾ ਆਪਣੀ 'ਰੋਟੀ-ਰੋਜ਼ੀ' ਲਈ ਕਰਦੀ ਹੈ, ਮੁਆਫ਼ੀ ਮੰਗੀ।

**ਮੁਖਵਿੰਦਰ ਸਿੰਘ ਚੋਹਲਾ** ✻98729-66222

# ਜਦ ਮਟੀ ਮਲਬਾ ਬਣੀ

ਅਗਿਆਨਤਾ ਵੱਸ ਅੰਧ ਵਿਸ਼ਵਾਸਾਂ ਦਾ ਸ਼ਿਕਾਰ ਬਣੇ ਮਨਾਂ ਨੂੰ ਜਦ ਤਰਕਸ਼ੀਲਤਾ ਦਾ ਚਾਨਣ ਦਿਸਦਾ ਹੈ ਤਾਂ ਉਹ ਲਾਈਲੱਗ ਬਣਨ ਦੀ ਬਜਾਏ ਤਰਕਸ਼ੀਲਤਾ ਵਿਚਾਰਾਂ ਦਾ ਪੱਲਾ ਫੜ੍ਹਦੇ ਹਨ। ਅਜਿਹੀ ਹੀ ਇੱਕ ਉਦਾਹਰਣ ਤਪਾ ਮੰਡੀ 'ਚ ਵੇਖਣ ਨੂੰ ਮਿਲੀ ਜਦ ਦੋ ਸਕੇ ਭਰਾਵਾਂ ਕੁਲਦੀਪ ਸਿੰਘ ਤੇ ਮਲਕੀਤ ਸਿੰਘ ਪੁਤਰਾਨ ਦਰਸ਼ਨ ਸਿੰਘ ਨੇ ਮਾਸਟਰ ਮੁਕੰਦ ਸਿੰਘ ਸੁਖਪੁਰਾ ਦੀ ਪ੍ਰੇਰਨਾ ਨਾਲ ਘਰ 'ਚ ਬਣੀ ਮਟੀ ਨੂੰ ਚੁੱਕਣ ਦਾ ਫੈਸਲਾ ਲਿਆ। ਦਿਲਚਸਪ ਗੱਲ ਇਹ ਸੀ ਕਿ ਭਰਾਵਾਂ ਨੇ ਆਪਣੇ ਘਰ ਵਿੱਚ ਹੀ ਇਹ ਮਟੀ ਕਈ ਸਾਲ ਪਹਿਲਾਂ ਆਪਣੇ ਕਿਸੇ ਬੀਮਾਰ ਪਰਿਵਾਰਕ ਮੈਂਬਰ ਦੀ ਤੰਦਰੁਸਤੀ ਲਈ ਕਿਸੇ ਤਾਂਤਰਿਕ ਦੇ ਕਹਿਣ ਤੇ ਬਣਵਾਈ ਸੀ। ਮਾਸਟਰ ਮੁਕੰਦ ਦੀ ਲਗਾਤਾਰ ਪ੍ਰੇਰਨਾ ਉਸ ਦਿਨ ਰੰਗ ਲਿਆਈ ਜਦ ਪਰਿਵਾਰ ਨੇ ਇਸ ਮਟੀ ਨੂੰ ਘਰੋਂ ਬਾਹਰ ਕਰਨ ਦਾ ਮਨ ਬਣਾ ਲਿਆ। ਸੁਸਾਇਟੀ ਦੀ ਭਦੌੜ ਇਕਾਈ ਦੇ ਆਗੂਆਂ ਰਾਜਿੰਦਰ ਭਦੌੜ, ਗੁਰਪ੍ਰੀਤ ਸ਼ਹਿਣਾ, ਗੁਰਮੇਲ ਭੁਟਾਲ ਤੇ ਬਲਵੀਰ ਸੰਧੂ ਕਲਾਂ ਨੇ ਮੌਕੇ ਤੇ ਪਹੁੰਚ ਕੇ ਮਟੀ ਨੂੰ ਪੁੱਟਿਆ ਤੇ ਉਸ ਦਾ ਮਲਬਾ ਰੇਹੜੀ ਤੇ ਲੱਦ ਕੇ ਘਰੋਂ ਬਾਹਰ ਕਰ ਦਿੱਤਾ। ਘਰ ਦੇ ਇਕੱਤਰ ਹੋਏ ਮੈਂਬਰਾਂ ਨੂੰ ਆਗੂਆਂ ਨੇ ਅਜਿਹੇ ਭਰਮ ਭੁਲੇਖਿਆਂ 'ਚੋਂ ਬਚਣ ਤੇ ਜ਼ਿੰਦਗੀ ਨੂੰ ਸਹੀ ਮਾਰਗ ਤੇ ਤੋਰਨ ਲਈ ਤਰਕਸ਼ੀਲ ਵਿਚਾਰਾਂ ਤੇ ਚੱਲਣ ਲਈ ਪ੍ਰੇਰਿਆ। ਪਰਿਵਾਰ ਦੇ ਮੈਂਬਰ ਤਰਕਸ਼ੀਲਾਂ ਦੇ ਵਿਚਾਰਾਂ ਤੋਂ ਇਸ ਕਦਰ ਪ੍ਰਭਾਵਿਤ ਹੋਏ ਕਿ ਉਨ੍ਹਾਂ ਤਰਕਸ਼ੀਲ ਮੈਗਜ਼ੀਨ ਤੇ ਹੋਰ ਸਾਹਿਤ ਲੈਣ ਦੇ ਨਾਲ-ਨਾਲ ਇਕਾਈ ਲਈ 1500 ਰੁਪਏ ਦੀ ਆਰਥਿਕ ਸਹਾਇਤਾ ਵੀ ਦਿੱਤੀ। ❑❑

**ਬਲਵੀਰ ਸੰਧੂ ਕਲਾਂ** ✻98155-44083

ਪਹਿਲਾ ਕਦਮ

## ਤੁਰਦੀ ਅੱਗ ਦਾ 'ਭੂਤ'

**ਮੇਘ ਰਾਜ ਫੌਜੀ**

ਜੂਨ ਦੇ ਮਹੀਨੇ 'ਚ ਅੱਤ ਦੀ ਗਰਮੀ ਦੇ ਦਿਨ ਮੈਂ, ਮੇਰਾ ਵੱਡਾ ਭਰਾ ਅਤੇ ਦੋ ਹੋਰ ਗੁਆਂਢੀ ਰਾਤ ਦੇ ਕੋਈ ਇੱਕ ਵਜੇ ਰੇਤਲੇ ਉੱਚੇ-ਨੀਵੇਂ ਟਿੱਬਿਆਂ ਰਾਹੀਂ ਖੇਤੋਂ, ਨਰਮੇ ਨੂੰ ਪਾਣੀ ਲਾ ਕੇ ਘਰ ਵਾਪਸ ਆ ਰਹੇ ਸੀ। ਅਚਾਨਕ ਸਾਹਮਣੇ ਦੂਰ ਉੱਚੇ ਟਿੱਬੇ 'ਤੇ ਅੱਗ ਬੁਝਦੀ ਤੁਰੀ ਜਾਂਦੀ ਦੇਖੀ ਜੋ ਥੋੜ੍ਹੀ-ਥੋੜ੍ਹੀ ਦੂਰ ਜਾ ਅਲੋਪ ਹੁੰਦੀ ਗਈ। ਸਾਡੇ ਗੁਆਂਢੀ ਨੇ ਆਖਿਆ ਕਿ ਦੇਖਿਆਂ ਭੂਤ ਜਾ ਰਹੀ ਸੀ। ਦੂਸਰੇ ਨੇ ਆਖਿਆ ਨਹੀਂ ਛਲੇਡਾ ਸੀ। ਇਹ ਦੋਨੋਂ ਕਾਫ਼ੀ ਵਡੇਰੀ ਉਮਰ ਦੇ ਸਨ। ਫਿਰ ਉਹਨਾਂ ਨੂੰ ਮੇਰੇ ਬਚਪਨ ਦਾ ਖਿਆਲ ਆਇਆ ਕਿਤੇ ਜੁਆਕ ਡਰ ਵੀ ਨਾ ਜਾਵੇ, ਫਿਰ ਗੱਲ ਬਦਲੀ ਤੇ ਕਹਿਣ ਲੱਗੇ ਕਾਕਾ ਡਰਨ ਦੀ ਕੋਈ ਲੋੜ ਨਹੀਂ ਆਪਣੇ ਕੋਲ ਲੋਹੇ ਦੇ ਗੰਡਾਸੇ ਤੇ ਕਹੀਆਂ ਹਨ। ਜੇਕਰ ਲੋਹੇ ਦੇ ਸੰਦ ਕੋਲ ਹੋਣ ਤਾਂ ਭੂਤ-ਭਾਤ ਨੇੜੇ ਨਹੀਂ ਆਉਂਦੀ। ਇਹ ਗੱਲ 1958-59 ਦੀ ਹੈ। ਉਸ ਸਮੇਂ ਮੈਂ ਅੱਠਵੀਂ ਜਮਾਤ ਵਿੱਚ ਪੜ੍ਹਦਾ ਸੀ ਤੇ ਮੇਰੀ ਉਮਰ ਕਰੀਬ 15 ਸਾਲ ਦੀ ਸੀ। ਇਸ ਘਟਨਾ ਦਾ ਜ਼ਿਕਰ ਮੈਂ ਆਪਣੇ ਸਹਿਪਾਠੀਆਂ ਕੋਲ ਤੇ ਪਿੰਡ ਦੇ ਲੋਕਾਂ ਕੋਲ ਕੀਤਾ ਕਿ ਮੈਂ ਭੂਤ ਦੇਖੀ ਹੈ। ਸਭ ਨੇ ਇਹੋ ਕਿਹਾ ਕਿ ਹਾਂ, ਭਾਈ ਇਹ ਭੂਤ-ਚੁੜੇਲਾਂ ਆਪਣੇ ਇਲਾਕੇ ਵਿੱਚ ਬਹੁਤ ਹਨ। ਇਹ ਗੱਲ ਕੁਝ ਸਾਲਾਂ ਬਾਅਦ ਛਿੜ ਗਈ। ਜਦੋਂ ਮੇਰੇ ਪਿੰਡ ਦਾ ਮੁੰਡਾ ਸੋਹਨ ਲਾਲ ਗਰਗ ਪਟਿਆਲੇ ਬੀ.ਐੱਸ.ਸੀ ਦੀ ਪੜ੍ਹਾਈ ਕਰਦਾ ਸੀ। ਮੈਨੂੰ ਮੇਰੇ ਪਿੰਡ ਬਾਲਿਆਂਵਾਲੀ ਵਿਖੇ ਮਿਲਿਆ। ਉਹ ਰਸਤੇ ਵਿੱਚ ਮੈਨੂੰ ਕਹਿਣ ਲੱਗਾ, ਮੇਘ ਰਾਜ ਮੈਨੂੰ ਉਹ ਭੂਤ ਵਾਲੀ ਗੱਲ ਖੋਲ੍ਹ ਕੇ ਇੱਕ ਵਾਰ ਫਿਰ ਸੁਣਾ। ਮੈਂ ਉਸ ਨਾਲ ਸਾਰੀ ਗੱਲ ਸਾਂਝੀ ਕੀਤੀ। ਉਸ ਨੇ ਕਿਹਾ ਕਿ ਤੂੰ ਕਹਿਨੈਂ, ਭੂਤ ਚੱਲੀ ਸੀ। ਉੱਥੇ ਆਪਣੇ ਪਿੰਡ ਦੇ ਸਿਵੇ ਸੀ ਤੇ ਲੋਕ ਮੁਰਦੇ ਫੂਕਦੇ ਸੀ। ਆਪਾਂ ਸਭ ਨੇ ਦੇਖੇ ਹਨ। ਗਰਮੀ ਦੇ ਦਿਨਾਂ 'ਚ ਮੁਰਦਿਆਂ ਦੀਆਂ ਹੱਡੀਆਂ 'ਚੋਂ ਫਾਸਫੋਰਸ ਪੈਦਾ ਹੁੰਦੀ ਹੈ। ਫਾਸਫੋਰਸ ਨੂੰ ਜਦੋਂ ਆਕਸੀਜਨ ਮਿਲਦੀ ਹੈ ਤਾਂ ਅੱਗ ਪੈਦਾ ਹੁੰਦੀ ਹੈ ਅਤੇ ਹਵਾ ਦੇ ਰੁਖ ਮੁਤਾਬਕ, ਉਸੇ ਪਾਸੇ ਜਾ ਰਹੀ ਫਾਸਫੋਰਸ ਮੱਚ ਰਹੀ ਹੋਵੇਗੀ ਅਤੇ ਜਦੋਂ ਫਾਸਫੋਰਸ ਖਤਮ ਹੋ ਗਈ, ਤਾਂ ਅਜਿਹੀ ਕਿਰਿਆ ਬੰਦ ਹੋ ਗਈ। ਇਸ ਤਰ੍ਹਾਂ ਤੁਹਾਨੂੰ ਅੱਗ ਤੁਰੀ ਜਾਂਦੀ ਦਿਖਾਈ ਦਿੱਤੀ। ਜਿਸ ਨੂੰ ਤੁਸੀਂ ਭੂਤ-ਛਲੇਡਾ ਸਮਝ ਲਿਆ। ਅਸਲ ਵਿੱਚ ਅਜਿਹਾ ਕੁਝ ਨਹੀਂ ਹੁੰਦਾ। ਮੇਰੇ ਪਿੰਡ ਦੇ ਉਸ ਮੁੰਡੇ ਨੇ ਮੇਰੇ ਮਨ ਚੋਂ ਭੂਤ ਵਗੈਰਾ ਦਾ ਡਰ ਦੂਰ ਕਰ ਦਿੱਤਾ ਅਤੇ ਹੁਣ ਜਦੋਂ ਕਦੇ ਵੀ ਪਿੰਡ 'ਚ ਅਜਿਹੀ ਗੱਲ ਚਲਦੀ ਹੈ ਤਾਂ ਮੈਂ ਇਹ ਘਟਨਾ ਲੋਕਾਂ ਨੂੰ ਪੂਰੇ ਵਿਸਥਾਰ ਨਾਲ ਸੁਣਾਉਂਦਾ ਹਾਂ ਤੇ ਵਹਿਮਾਂ ਭਰਮਾਂ ਤੋਂ ਬਚਣ ਲਈ ਪ੍ਰੇਰਦਾ ਹਾਂ। ਇਹ ਘਟਨਾ ਤਰਕਸ਼ੀਲਤਾ ਵੱਲ ਮੇਰਾ ਪਹਿਲਾ ਕਦਮ ਸੀ।



# 94631-48536.

ਮਿੰਨੀ ਕਹਾਣੀ

## ਸੇਵਾ

ਉਸ ਨੂੰ ਧਾਰਮਿਕ ਸਥਾਨਾਂ ਤੇ ਸਵੇਰੇ-ਸ਼ਾਮ ਸੇਵਾ ਕਰਦਿਆਂ ਸਾਰੇ ਹੀ ਵੇਖਦੇ ਸਨ। ਲੋਕਾਂ ਦਾ ਕਹਿਣਾ ਸੀ ਕਿ ਅਜਿਹੇ ਸੱਚੇ ਪੁੱਤਰ ਮਾਪਿਆਂ ਦਾ ਮਾਣ ਹੁੰਦੇ ਹਨ। ਅਚਾਨਕ ਉਸ ਦਾ ਪਿਤਾ ਬੀਮਾਰ ਹੋਇਆ ਤਾਂ ਉਹ ਉਸ ਨੂੰ ਹਸਪਤਾਲ ਲੈ ਆਇਆ।

'ਤੁਸੀਂ ਏਦਾਂ ਕਰੋ, ਬਾਬੇ ਨੂੰ ਘਰੇ ਲੈ ਜਾਓ! ਅਸੀਂ ਇੱਥੇ ਵੀ ਦਵਾਈ ਹੀ ਦੇਣੀ ਹੈ, ਉਹ ਤੁਸੀਂ ਘਰੇ ਦੇਈ ਜਾਇਓ। ਹਾਲਤ ਤਾਂ ਤੁਹਾਨੂੰ ਦਿਸਦੀ ਹੀ ਹੈ। ਹੁਣ ਤੁਸੀਂ ਘਰੇ ਜਿੰਨੀ ਸੇਵਾ ਹੋ ਸਕਦੀ ਹੈ, ਕਰੋ।' ਡਾਕਟਰ ਨੇ ਸਟੈਥੋਸਕੋਪ ਕੰਨਾਂ 'ਚੋਂ ਲਾਹੁੰਦਿਆਂ ਬਾਬੇ ਦੇ ਸਿਰ੍ਹਾਣੇ ਖੜ੍ਹੇ ਉਸ ਪੁੱਤਰ ਨੂੰ ਕਿਹਾ।

ਸੋਚਾਂ 'ਚ ਡੁੱਬਾ ਬਾਬੇ ਦਾ ਪੁੱਤਰ ਵਾਰਡ 'ਚੋਂ ਬਾਹਰ ਚਲਾ ਗਿਆ। ਬਾਬੇ ਨੇ ਵੀ ਪੁੱਤਰ ਦਾ ਚਿਹਰਾ ਪੜ੍ਹ ਲਿਆ ਸੀ। ਜਦ ਨਾਲ ਦੇ ਮਰੀਜ਼ ਨੂੰ ਵੇਖ ਕੇ ਡਾਕਟਰ ਜਾਣ ਲੱਗਾ ਤਾਂ ਬਾਬੇ ਨੇ ਇਸ਼ਾਰੇ ਨਾਲ ਡਾਕਟਰ ਨੂੰ ਆਪਣੇ ਪਾਸ ਬੁਲਾਇਆ ਤੇ ਧੀਮੀ ਆਵਾਜ਼ 'ਚ ਕਹਿਣ ਲੱਗਾ, 'ਡਾਕਟਰ ਸਾਅਬ... ਤੁਸੀਂ ਮੇਰੇ ਪੁੱਤਰ ਨੂੰ ਮੇਰੀ ਘਰੇ ਲਿਜਾ ਕੇ ਸੇਵਾ ਕਰਨ ਲਈ ਆਖਿਆ ਹੈ, ਪਰ ਮਿੰਨਤ ਨਾਲ ਮੈਨੂੰ ਛੁੱਟੀ ਨਾ ਦਿਓ...ਇੱਥੇ ਹਸਪਤਾਲ 'ਚ ਦੋ ਟੈਮ ਖਿਚੜੀ ਤੇ ਦਲੀਆ ਤਾਂ ਮਿਲਦਾ ਐ... ਘਰੇ ਤਾਂ ਮੈਨੂੰ ਉਹ ਵੀ ਨਸੀਬ...' ਗੱਚ ਭਰ ਆਉਣ ਕਾਰਣ ਬਾਬੇ ਤੋਂ ਅਗਾਂਹ ਨਾ ਬੋਲਿਆ ਗਿਆ ਤੇ ਉਸ ਨੇ ਲੰਮਾ ਹੌਕਾ ਲਿਆ। ਡਾਕਟਰ ਇਹ ਸੁਣ ਕੇ ਅਵਾਕ ਰਹਿ ਗਿਆ।



**ਕੁਲਦੀਪ ਮਾਣੂੰਕੇ**



98147-22408

## ਸਹਾਇਤਾ

**ਸੂਬੇ ਨੂੰ ਸਹਾਇਤਾ**

1. ਅਜੀਤ ਸਿੰਘ ਤੇ ਪਰਿਵਾਰ ਵੱਲੋਂ 1100/-
(ਆਪਣੀ ਪਿਤਾ ਸ੍ਰੀ ਰਾਮ ਸਿੰਘ ਪੰਡੋਰੀ ਦੀ ਯਾਦ 'ਚ)
2. ਆਤਮਾ ਸਿੰਘ ਲੁਧਿਆਣਾ 1000/-
(ਬੇਟੇ ਦੇ ਵਿਆਹ ਦੀ ਖੁਸ਼ੀ 'ਚ)
3. ਮੁਖਵਿੰਦਰ ਸਿੰਘ, ਚੋਹਲਾ ਸਾਹਿਬ 1000/-
(ਬੇਟੇ ਰੂਬਲਦੀਪ ਦੇ ਵਿਆਹ ਦੀ ਖੁਸ਼ੀ 'ਚ)
4. ਮਹਿੰਦਰ ਸਿੰਘ ਧਾਲੀਵਾਲ, ਮੰਡਵਾਲਾ, ਕੈਨੇਡਾ 1000/-
5. ਪਿਆਰਾ ਸਿੰਘ ਮਾਨਵ, ਬਟਾਲਾ 600/-
6. ਸਤਵੀਰ ਸਿੰਘ ਪਟਿਆਲਾ 500/-
(ਬੇਟੇ ਦੇ ਵਿਆਹ ਦੀ ਖੁਸ਼ੀ 'ਚ)
7. ਬਲਵਿੰਦਰ ਸਿੰਘ ਲਾਲ ਬਾਗ, ਲੁਧਿਆਣਾ 500/-
(ਬੇਟੀ ਦੇ ਵਿਆਹ ਦੀ ਖੁਸ਼ੀ 'ਚ)
8. ਸ੍ਰੀਮਤੀ ਸ਼ੇਰ ਕੌਰ ਪਤਨੀ ਜਸਵੰਤ ਜ਼ੀਰਖ 500/-
(ਸੇਵਾ ਮੁਕਤੀ 'ਤੇ)

### ਇਕਾਈਆਂ ਲਈ ਸਹਾਇਤਾ

**ਇਕਾਈ ਬਰਨਾਲਾ**

1. ਗੁਰਚਰਨ ਸਿੰਘ ਠੀਕਰੀਵਾਲਾ ਦੇ ਸ਼ੋਕ ਸਮਾਗਮ 'ਤੇ ਪਰਿਵਾਰ ਵੱਲੋਂ 500/-

**ਲੁਧਿਆਣਾ ਇਕਾਈ**

1. ਆਤਮਾ ਸਿੰਘ, ਲੁਧਿਆਣਾ 1000/-
(ਬੇਟੇ ਦੇ ਵਿਆਹ ਦੀ ਖੁਸ਼ੀ 'ਚ)

**ਇਕਾਈ ਸੁਨਾਮ**

1. ਭੈਣ ਕ੍ਰਿਸ਼ਨਾ ਦੇਵੀ, ਨੰਗਲਾ (ਸੁਨਾਮ) ਦੀ ਦੂਜੀ ਬਰਸੀ 'ਤੇ ਉਨ੍ਹਾਂ ਦੇ ਪ੍ਰਵਾਰ ਵੱਲੋਂ 500/-

**ਇਕਾਈ ਭਦੌੜ**

1. ਗੁਰਦੀਪ ਕੌਰ, ਮੰਡੀ ਕਲਾਂ 500/-
(ਬੇਟੇ ਰਵਿੰਦਰ ਰਵੀ ਦੇ ਵਿਆਹ ਦੀ ਖੁਸ਼ੀ 'ਚ)

**ਜ਼ੋਨ ਅੰਮ੍ਰਿਤਸਰ**

1. ਮੁਖਵਿੰਦਰ ਸਿੰਘ, ਚੋਹਲਾ ਸਾਹਿਬ 1000/-
(ਬੇਟੇ ਰੂਬਲਦੀਪ ਦੇ ਵਿਆਹ ਦੀ ਖੁਸ਼ੀ 'ਚ)

**ਇਕਾਈ ਬਠਿੰਡਾ**

1. ਹਾਕਮ ਸਿੰਘ, ਪ੍ਰਧਾਨ ਇਕਾਈ ਬਠਿੰਡਾ 500/-
(ਭਤੀਜੀ ਰਾਜਵੀਰ ਨੂੰ ਨੌਕਰੀ ਮਿਲਣ ਦੀ ਖੁਸ਼ੀ 'ਚ)
2. ਪਰਮਜੀਤ ਕੌਰ ਬਿਜਲੀ ਬੋਰਡ 200/-
(ਦੋਹਤੇ ਏਕਮਜੋਤ ਦੇ ਜਨਮ ਤੇ)

## ਆਹ ! ਸਵਿੰਦਰ ਧਾਰੀਵਾਲ ਭੋਜਾਂ

ਸਵਿੰਦਰ ਦਾ ਵਿਛੋੜਾ ਅਸਹਿ ਹੈ। ਉਹ ਧਾਰੀਵਾਲ ਭੋਜਾਂ (ਗੁਰਦਾਸਪੁਰ) ਵਿਖੇ 20 ਦਸੰਬਰ, 1969 ਨੂੰ ਮਾਤਾ ਵੀਰ ਕੌਰ ਦੀ ਕੁੱਖੋਂ ਪਿਤਾ ਸਾਧਾ ਸਿੰਘ ਦੇ ਘਰ ਜਨਮਿਆ। ਪੜ੍ਹਾਈ ਉਪਰੰਤ ਚੇਤਨਾ ਵਾਲੀ ਅੱਖ ਖੁੱਲ੍ਹਣ ਤੇ ਉਹ ਪਿੰਡ ਦੇ ਸ਼ਹੀਦ ਊਧਮ ਸਿੰਘ ਵਿਕਾਸ ਕਲੱਬ ਦਾ ਪ੍ਰਧਾਨ ਬਣਨ ਦੇ ਨਾਲ-ਨਾਲ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਸਥਾਨਕ ਇਕਾਈ ਤੋਂ ਇਲਾਵਾ ਮਾਝਾ ਜੋਨ 'ਚ ਵੱਖ-ਵੱਖ ਜ਼ਿੰਮੇਵਾਰ ਅਹੁਦਿਆਂ ਤੇ ਕੰਮ ਕਰਦਾ ਰਿਹਾ। ਉਹ ਲੋਕ ਮਨਾਂ 'ਚੋਂ ਅੰਧਵਿਸ਼ਵਾਸਾਂ ਦੇ ਖ਼ਾਤਮੇ ਤੇ ਜੀਵਨ ਦੀ ਸੁਖਾਵੀਂ ਤੋਰ ਲਈ ਸੰਘਰਸ਼ਸ਼ੀਲ ਰਿਹਾ। ਮਿਲਣਸਾਰ ਸੁਭਾਅ, ਸਹਿਨਸ਼ੀਲ ਤੇ ਸਭਨਾਂ ਦੇ ਮਦਦਗਾਰ ਸ਼ਵਿੰਦਰ ਨੇ ਆਪਣੇ ਨਾਇਕ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਤੇ ਮੌਤ ਉਪਰੰਤ ਆਪਣਾ ਸਰੀਰ ਮੈਡੀਕਲ ਖੋਜ ਕਾਰਜਾਂ ਲਈ ਭੇਂਟ ਕਰਨ ਦੀ ਵਸੀਅਤ ਕੀਤੀ।



ਉਹ ਕਿਸਾਨਾਂ ਦੇ ਹਿਤਾਂ ਲਈ ਫਿਕਰਮੰਦ ਹੁੰਦਾ ਹੋਇਆ ਯੂਨੀਅਨ ਦਾ ਸਰਗਰਮ ਮੈਂਬਰ ਬਣਿਆ। ਤਰਕਸ਼ੀਲਾਂ ਦੀ ਹਰ ਸਰਗਰਮੀਂ 'ਚ ਉਹ ਮੋਹਰੀ ਹੁੰਦਾ ਸੀ। 22 ਦਸੰਬਰ, 2011 ਨੂੰ ਸੜਕ ਹਾਦਸੇ 'ਚ ਬੇਵਕਤ ਤੁਰ ਗਏ ਇਸ ਹੋਣਹਾਰ ਤਰਕਸ਼ੀਲ ਆਗੂ ਦੀ ਅੰਤਮ ਵਿਦਾਇਗੀ ਤੇ ਸ਼ਰਧਾਂਜਲੀ ਸਮਾਰੋਹ ਹਰ ਕਿਸਮ ਦੀਆਂ ਰਸਮਾਂ ਤੋਂ ਰਹਿਤ ਸੀ। ਸ਼ਵਿੰਦਰ ਦਾ ਵਿਛੋੜਾ ਜੀਵਨ ਸਾਥਣ ਰਾਜਿੰਦਰ ਕੌਰ, ਬੇਟੀ ਨਵਜੀਤ, ਬੇਟੇ ਗੁਰਵਿੰਦਰ ਤੇ ਹੋਰ ਪਰਿਵਾਰਕ ਮੈਂਬਰਾਂ ਲਈ ਹੀ ਨਹੀਂ ਬਲਕਿ ਤਰਕਸ਼ੀਲ ਲਹਿਰ ਲਈ ਵੀ ਅਸਹਿ ਹੈ। ਉਹ ਤਰਕਸ਼ੀਲ ਤੇ ਸਮਾਜਕ ਬਰਾਬਰੀ ਦੀ ਲਹਿਰ ਦਾ ਸਰਗਰਮ ਕਾਮਾ ਸੀ। ਉਹ ਹਮੇਸ਼ਾ ਸਾਡੇ ਚੇਤਿਆਂ 'ਚ ਵਸਦਾ ਰਹੇਗਾ। **...ਅਦਾਰਾ**

### ਸ਼ੋਕ ਸੰਦੇਸ਼

ਅਸੀਂ ਇਕਾਈ ਲੁਧਿਆਣਾ ਦੇ ਪ੍ਰਧਾਨ ਨਛੱਤਰ ਸਿੰਘ, ਇਕਾਈ ਮੋਹਾਲੀ ਦੇ ਮੈਂਬਰ ਕੁਲਵੰਤ ਸਿੰਘ ਦੇ ਪਿਤਾ ਮਹਿੰਦਰ ਸਿੰਘ, ਸੇਵਾ ਸਿੰਘ ਜਾਦੂਗਰ, ਇਕਾਈ ਗੋਪਾਲਪੁਰਾ ਮੱਝਵਿੰਡ ਦੇ ਪਿਤਾ ਬਚਨ ਸਿੰਘ, ਡਾ. ਰਾਜ ਕੁਮਾਰ ਬਠਿੰਡਾ ਦੇ ਪਿਤਾ ਨਿਹਾਲ ਚੰਦ ਜੈ ਸਿੰਘ ਵਾਲਾ ਦੇ ਸਦੀਵੀ ਵਿਛੋੜੇ ਤੇ ਦੁਖ਼ੀ ਪਰਿਵਾਰਾਂ ਦੇ ਗ਼ਮ 'ਚ ਸ਼ਰੀਕ ਹਾਂ। ...ਅਦਾਰਾ।

## ਪੇਸ਼ ਕਦਮੀਆਂ ▢ ਗੁਰਸ਼ਰਨ ਭਾਅ ਜੀ ਦੀ ਯਾਦ ’ਚ ਨਾਟ ਉਤਸਵ

**ਇਕਾਈ ਮੁਕਤਸਰ-ਲੱਖੇਵਾਲੀ: ਮਾਘੀ ਮੇਲਾ ਮੁਕਤਸਰ ਵਿਖੇ ਤਿੰਨ ਰੋਜ਼ਾ ਲੋਕ ਨਾਟ ਉਤਸਵ:** ਇਸ ਇਕਾਈ ਦੀ ਪਹਿਲ ਕਦਮੀਂ ਤੇ ਗੁਰੂਹਰਸਹਾਏ ਇਕਾਈ ਦੇ ਭਰਵੇਂ ਸਹਿਯੋਗ ਨਾਲ ਮਾਘੀ ਮੇਲੇ ’ਚ ਹਰ ਵਾਰ ਦੀ ਤਰ੍ਹਾਂ ਤਿੰਨ ਰੋਜ਼ਾ ਲੋਕ ਨਾਟ ਉਤਸਵ ਕਰਵਾਇਆ ਗਿਆ, ਜਿਹੜਾ ਲੋਕ ਨਾਟਕਕਾਰ ਗੁਰਸ਼ਰਨ ਭਾਅ ਜੀ ਦੀ ਯਾਦ ਤੇ ਸੁਪਨਿਆਂ ਨੂੰ ਸਮਰਪਿਤ ਸੀ। ਇਹ ਉਤਸਵ ਮੇਲੇ ’ਚ ਆਏ ਦਰਸ਼ਕਾਂ ਲਈ ਤਿੰਨੇ ਦਿਨ ਖਿੱਚ ਦਾ ਕੇਂਦਰ ਰਿਹਾ। ਉਤਸਵ ਦੇ ਪਹਿਲੇ ਦਿਨ ਅਦਾਕਾਰ ਮੰਚ ਮੁਹਾਲੀ ਨੇ ਡਾ. ਸਾਹਿਬ ਸਿੰਘ ਦੀ ਨਿਰਦੇਸ਼ਨਾ ਹੇਠ ‘ਬਾਬਾ ਬੋਲਦਾ ਹੈ’ ਅਤੇ ‘ਰਾਹਤ’ ਨਾਟਕ ਪੇਸ਼ ਕੀਤੇ। ਉਤਸਵ ਦੇ ਦੂਸਰੇ ਦਿਨ ਚੇਤਨਾ ਕਲਾ ਕੇਂਦਰ ਬਰਨਾਲਾ ਦੀ ਨਾਟਕ ਟੀਮ ਨੇ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾਂ ਹੇਠ ‘ਜੰਗੀ ਰਾਮ ਦੀ ਹਵੇਲੀ’, ‘ਭਗਤ ਸਿੰਘ ਦਾ ਰਾਹ’ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ। ਨਾਟਕ ਟੀਮ ਵੱਲੋਂ ਪੇਸ਼ ਕੀਤੀਆਂ ਗਈਆਂ ਕੋਰੀਓਗ੍ਰਾਫੀਆਂ ‘ਛੱਲਾ’ ਅਤੇ ‘ਜੁਗਨੀ’ ਨੇ ਦਰਸ਼ਕਾਂ ਦਾ ਮਨ ਮੋਹ ਲਿਆ। ਲੋਕ ਸੰਗੀਤ ਮੰਡਲੀ ਜੀਦਾ ਦੇ ਕਲਾਕਾਰਾਂ ਨੇ ਤਿੰਨੇ ਦਿਨ ਲੋਕ ਬੋਲੀਆਂ, ਟੱਪਿਆਂ ਤੇ ਗੀਤਾਂ ਨਾਲ ਮੇਲੀਆਂ ਨੂੰ ਸੋਚਣ ਲਈ ਮਜਬੂਰ ਕੀਤਾ ਜਦਕਿ ਸੁਖਦੇਵ ਮਲੂਕਪੁਰਾ ਤੇ ਸੁਖਦੀਪ ਨੇ ਜਾਦੂ ਦੀਆਂ ਦਿਲਚਸਪ ਖੇਡਾਂ ਨਾਲ ਦਰਸ਼ਕਾਂ ਦਾ ਮਨੋਰੰਜਨ ਕਰਨ ਦੇ ਨਾਲ-ਨਾਲ ਜਾਦੂ ਕਲਾ ਦੇ ਭੇਦ ਵੀ ਸਮਝਾਏ। ਤਿੰਨੇ ਦਿਨ ਉਤਸਵ ’ਚ ਲੋਕਾਂ ਦੀ ਭੀੜ ਜੁਟੀ ਰਹੀ। ਥਾਂ ਦੀ ਕਮੀ ਹੋਣ ਦੇ ਬਾਵਜੂਦ ਦਰਸ਼ਕਾਂ ਨੇ ਦੂਰ-ਦੂਰ ਤੱਕ ਖੜ੍ਹ ਕੇ ਨਾਟ ਉਤਸਵ ਦੀਆਂ ਪੇਸ਼ਕਾਰੀਆਂ ਨੂੰ ਮਾਣਿਆ। ਤਰਕਸ਼ੀਲ ਪੁਸਤਕਾਂ ਦੀ ਸਟਾਲ ਤੇ ਤਿੰਨੇ ਦਿਨ ਦੀਪਕ ਸੋਨੀ, ਬੂਟਾ ਸਿੰਘ ਵਾਕਫ਼, ਕੇ.ਸੀ. ਰੁਪਾਣਾ, ਸ਼ਮਸ਼ੇਰ ਚੋਟੀਆਂ, ਰਣਜੀਤ ਮੋਠਾਂਵਾਲੀ, ਤਰਸੇਮ ਲਾਲ, ਜਗਦੀਸ਼ ਕਿੱਕਰਖੇੜਾ, ਜਸਪਾਲ ਝੋਰੜ ਨੇ ਆਪਣੀ ਜ਼ਿੰਮੇਵਾਰੀ ਬਾਖੂਬੀ ਨਿਭਾਈ। ਮੇਲੇ ਦੀ ਸਫ਼ਲਤਾ ਲਈ ਗੁਰੂਹਰਸਹਾਏ ਇਕਾਈ ਦੇ ਤਰਕਸ਼ੀਲ ਆਗੂਆਂ ਪ੍ਰਵੀਨ ਜੰਡਵਾਲਾ, ਰਣਜੀਤ ਮੋਠਾਂਵਾਲੀ, ਅਵਤਾਰਦੀਪ, ਗੁਰਪ੍ਰੀਤ ਬੇਦੀ, ਜਸਵਿੰਦਰ, ਲਖਵਿੰਦਰ ਸ਼ਰੀਂਹਵਾਲਾ, ਰਾਜਿੰਦਰ ਬਹਾਦਰਕੇ, ਮਾਸਟਰ ਜਗਜੀਤ, ਮਾਸਟਰ ਦਿਨੇਸ਼, ਚੂਹੜ ਭਲਵਾਨ, ਅੰਗਰੇਜ਼ ਮੰਦਰ, ਪਰਮਿੰਦਰ ਖੋਖਰ, ਬਲਦੇਵ ਲੱਧੂਵਾਲਾ, ਜਸਵੰਤ ਮੁਕਤਸਰ, ਗੁਰਮੀਤ ਭਲਵਾਨ ਨੇ ਹਰ ਪੱਖੋਂ ਭਰਵਾਂ ਸਹਿਯੋਗ ਦਿੱਤਾ। ਤਿੰਨੇ ਦਿਨ ਮੰਚ ਸੰਚਾਲਨ ਦੀ ਜ਼ਿੰਮੇਵਾਰੀ ਰਾਮ ਸਵਰਨ ਲੱਖੇਵਾਲੀ ਨੇ ਨਿਭਾਈ। ਤਰਕਸ਼ੀਲ ਮੈਗਜ਼ੀਨ ਦੇ ਚੰਦੇ ਕੱਟੇ ਗਏ ਤੇ 20 ਹਜ਼ਾਰ ਰੁਪਏ ਦਾ ਸਾਹਿਤ ਲੋਕਾਂ ਦੇ ਹੱਥਾਂ ’ਚ ਗਿਆ।

**ਬੂਟਾ ਸਿੰਘ ਵਾਕਫ਼, ਮੁਕਤਸਰ।**

**ਮਾਝਾ ਜੋਨ ਅੰਮ੍ਰਿਤਸਰ: ਰਾਜੋਕੇ ਦਾ ਤਰਕਸ਼ੀਲ ਮੇਲਾ:**

ਖਾਲੜਾ ਬਾਰਡਰ ਦੇ ਨਜ਼ਦੀਕ ਪਿੰਡ ਰਾਜੋਕੇ (ਤਹਿਸੀਲ ਪੱਟੀ) ਐੱਨ.ਆਰ.ਆਈ. ਹਰਜਿੰਦਰ ਸਿੰਘ ਵੱਲੋਂ ਆਪਣੀ ਬੇਟੀ ਨਵਰੋਜ਼ ਦੇ ਜਨਮ ਦਿਨ ਦੀ ਖੁਸ਼ੀ ’ਚ ਇਸ ਜ਼ੋਨ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ, ਜਿਸ ਵਿੱਚ ਨਾਟਕ, ਕੋਰੀਓਗ੍ਰਾਫੀਆਂ ਤੇ ਜਾਦੂ ਦੇ ਸ਼ੋਅ ਵਿਖਾਏ ਗਏ। ਮੇਲੇ ਦੀ ਸ਼ੁਰੂਆਤ ਸੰਜੀਵ ਬਾਗੜੀਆਂ ਵੱਲੋਂ ਪਿੰਡ ਦੀਆਂ ਗਲੀਆਂ ਵਿੱਚ ਮੋਟਰ ਸਾਈਕਲ ਚਲਾਉਣ ਨਾਲ ਹੋਈ। ਮਾਸਟਰ ਕੁਲਜੀਤ ਵੇਰਕਾ ਦੀ ਨਿਰਦੇਸ਼ਨਾਂ ਹੇਠ ਨਾਟਕ ‘ਤੇ ਦੇਵ ਪੁਰਸ਼ ਹਾਰ ਗਏ’ ਅਤੇ ‘ਟੋਆ’ ਸਫ਼ਲਤਾ ਪੂਰਵਕ ਖੇਡੇ ਗਏ। ਜ਼ੋਨ ਆਗੂ ਸੁਮੀਤ ਸਿੰਘ ਨੇ ਲੋਕਾਂ ਨੂੰ ਸਾਧ ਸਿਆਣਿਆਂ, ਧਰਮ ਗੁਰੂਆਂ ਦੀਆਂ ਚਾਲਾਂ ਤੋਂ ਸੁਚੇਤ ਕਰਦੇ ਹੋਏ ਤਰਕਸ਼ੀਲ ਸੋਚ ਅਪਨਾਉਣ ਲਈ ਪ੍ਰੇਰਿਆ। ਉਨ੍ਹਾਂ ਕਿਹਾ ਕਿ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਦਾ ਸਮਾਜ ਹੀ ਲੋਕਾਂ ਦੀ ਮੁਕਤੀ ਦਾ ਰਾਹ ਹੈ। ਤਰਨਤਾਰਨ ਇਕਾਈ ਦੇ ਪ੍ਰਧਾਨ ਨਰਿੰਦਰ ਸਿੰਘ ਸ਼ੇਖ ਚੱਕ ਤੇ ਰਾਜਵੰਤ ਬਾਗੜੀਆਂ ਨੇ ਵੀ ਹਾਜ਼ਰ ਦਰਸ਼ਕਾਂ ਨੂੰ ਸੰਬੋਧਨ ਕਰਦਿਆਂ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਤਸਵੀਰ ਸਿੰਘ ਤੇ ਗੁਰਸੇਵਕ ਸਿੰਘ ਨੌਸ਼ਹਿਰਾ ਪੰਨੂਆਂ ਨੇ ਤਰਕਸ਼ੀਲ ਪੁਸਤਕਾਂ ਦੀ ਪ੍ਰਦਰਸ਼ਨੀ ਤੇ ਆਪਣੀ ਜ਼ਿੰਮੇਵਾਰੀ ਬਾਖੂਬੀ ਨਿਭਾਈ। ਮੇਲੇ ਦੀ ਸਫ਼ਲਤਾ ਲਈ ਹੋਰਨਾਂ ਤੋਂ ਇਲਾਵਾ ਮੁਖਵਿੰਦਰ ਚੋਹਲਾ, ਕਾਮਰੇਡ ਲਖਵਿੰਦਰ ਸਿੰਘ, ਦੀਪਕ ਕੁਮਾਰ, ਡਾ. ਗੁਰਪ੍ਰਤਾਪ ਸਿੰਘ, ਦਲਜੀਤ ਸਿੰਘ, ਦਵਿੰਦਰ ਸਿੰਘ ਤੇ ਪ੍ਰਭਜੀਤ ਸਿੰਘ ਵਲਟੋਹਾ ਨੇ ਭਰਵਾਂ ਸਹਿਯੋਗ ਦਿੱਤਾ। ਮੇਲੇ ਦੀ ਸਫ਼ਲਤਾ ਲਈ ਹਰਜਿੰਦਰ ਸਿੰਘ ਨੇ ਪਿੰਡ ਵਾਸੀਆਂ ਦਾ ਧੰਨਵਾਦ ਕੀਤਾ ਤੇ ਭਵਿੱਖ ਵਿੱਚ ਵੀ ਅਜਿਹੇ ਮੇਲੇ ਲਾਉਣ ਲਈ ਆਖਿਆ।

**ਮੁਖਵਿੰਦਰ ਸਿੰਘ, ਚੋਹਲਾ ਸਾਹਿਬ**

**ਕ੍ਰਿਸ਼ਨ ਬਰਗਾੜੀ ਯਾਦਗਾਰੀ ਮੇਲਾ:** ਤਰਕਸ਼ੀਲ ਲਹਿਰ ਦੇ

ਪ੍ਰੇਰਨਾ...

# ਮਾੜੀ ਮੁਸਤਫ਼ਾ 'ਚ ਕ੍ਰਿਸ਼ਨ ਬਰਗਾੜੀ ਯਾਦਗਾਰੀ ਨਾਟ ਮੇਲਾ

ਮਰਹੂਮ ਨਾਇਕ ਕ੍ਰਿਸ਼ਨ ਬਰਗਾੜੀ ਦੀ 10ਵੀਂ ਬਰਸੀ ਤੇ ਉਨ੍ਹਾਂ ਦੀ ਯਾਦ ਨੂੰ ਸਮਰਪਿਤ ਨਾਟਕ ਮੇਲਾ ਮੋਗਾ ਜਿਲ੍ਹੇ ਦੇ ਪਿੰਡ ਮਾੜੀ ਮੁਸਤਫ਼ਾ ਵਿਖੇ ਕਰਵਾਇਆ ਗਿਆ, ਜਿਸ ਵਿੱਚ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ, ਭਾਈ ਮੰਨਾ ਸਿੰਘ ਰੰਗ ਮੰਚ, ਭਗਤਾ ਵੱਲੋਂ ਨਾਟਕ 'ਪ੍ਰੇਤ' ਅਤੇ 'ਦੇਵ ਪੁਰਸ਼ ਹਾਰ ਗਏ' ਖੇਡੇ ਗਏ। ਮੰਡੀ ਮੁੱਲਾਂਪੁਰ ਦੀ ਨਾਟਕ ਟੀਮ ਵੱਲੋਂ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠਾ ਮੰਡੀ ਮੁੱਲਾਂਪੁਰ ਦੀ ਨਾਟਕ ਟੀਮ ਵੱਲੋਂ ਪੇਸ਼ ਕੀਤੀ ਗਈ ਕੋਰੀਓਗ੍ਰਾਫੀ 'ਘੋੜੀ ਸ਼ਹੀਦ ਭਗਤ ਸਿੰਘ' ਨੇ ਦਰਸ਼ਕਾਂ ਨੂੰ ਹਲੂਨਿਆ। ਗੁਰਵਿੰਦਰ ਬੜੀ ਨੇ ਜਾਦੂ ਦੇ ਦਿਲਚਸਪ ਖੇਲ੍ਹ ਵਿਖਾ ਕੇ ਹਾਜ਼ਰ ਦਰਸ਼ਕਾਂ ਦਾ ਮਨੋਰੰਜਨ ਕੀਤਾ ਤੇ ਜਾਦੂ ਕਲਾ ਨੂੰ ਸਮਝਾਇਆ। ਮੇਲੇ ਵਿੱਚ ਇਲਾਕੇ ਦੇ ਲੋਕਾਂ, ਤਰਕਸ਼ੀਲ ਲਹਿਰ ਦੇ ਸਮਰਥਕਾਂ ਤੋਂ ਇਲਾਵਾ ਫ਼ਗਵਾੜਾ ਤੋਂ ਜਸਵਿੰਦਰ ਪਟਵਾਰੀ ਤੇ ਸੁਖਦੇਵ ਮਾਹੀ, ਸ਼ਾਹਕੋਟ ਤੋਂ ਸੁਖਵਿੰਦਰ ਬਾਗਪੁਰ, ਗੁਰੂਹਰਸਹਾਏ ਤੋਂ ਰਣਜੀਤ ਮੋਠਾਂਵਾਲੀ, ਪ੍ਰਵੀਨ ਜੰਡਵਾਲਾ, ਅਵਤਾਰਦੀਪ, ਮੁਕਤਸਰ ਤੋਂ ਪਰਮਿੰਦਰ ਖੋਖਰ ਤੇ ਚੂਹੜ ਭਲਵਾਨ, ਫਰੀਦਕੋਟ ਤੋਂ ਨਿਰਮਲ ਪਟਵਾਰੀ ਤੇ ਜਸਵੰਤ ਜੱਸ, ਬਾਘਾਪੁਰਾਣਾ ਤੋਂ ਮੁਕੰਦ ਕਮਲ, ਅਮਰਜੀਤ ਮਾਣੂੰਕੇ, ਜੰਟਾਂ ਸਿੰਘ ਰਾਮਪੁਰਾ ਤੇ ਇਕਬਾਲ ਸਿੰਘ ਮੋਗਾ ਆਦਿ ਤਰਕਸ਼ੀਲ ਆਗੂਆਂ ਨੇ ਵਿਸ਼ੇਸ਼ ਰੂਪ 'ਚ ਸ਼ਿਰਕਤ ਕੀਤੀ। ਦਸਵਾਂ ਕ੍ਰਿਸ਼ਨ ਬਰਗਾੜੀ ਯਾਦਗਾਰੀ ਐਵਾਰਡ ਪ੍ਰਸਿੱਧ ਰੰਗ ਕਰਮੀਂ ਸੈਮੂਅਲ ਜੌਨ ਨੂੰ ਦਿੱਤਾ ਗਿਆ। ਇਸ ਸਮੇਂ ਮੰਚ ਤੇ ਹੋਰਨਾਂ ਤੋਂ ਇਲਾਵਾ ਸ਼੍ਰੀਮਤੀ ਰਾਜਿੰਦਰ ਕੌਰ ਬਰਗਾੜੀ, ਮਾਸਟਰ ਰਾਮ ਕੁਮਾਰ ਭਦੌੜ, ਅਵਤਾਰ ਗੋਂਦਾਰਾ ਮੁੱਖ ਸੰਪਾਦਕ 'ਤਰਕਸ਼ੀਲ', ਬਲਦੇਵ ਸਿੰਘ ਮਾੜੀ, ਚੰਨਣ ਵਾਂਦਰ ਆਦਿ ਆਗੂ ਮੌਜੂਦ ਸਨ। ਸਨਮਾਨ ਲੈਣ ਉਪਰੰਤ ਸੈਮੂਅਲ ਜੌਨ ਨੇ ਨਾਟ ਕਲਾ ਰਾਹੀਂ ਲੋਕ ਚੇਤਨਾ ਦੇ ਕਾਰਜ ਨੂੰ ਲਗਾਤਾਰ ਜਾਰੀ ਰੱਖਣ ਦੀ ਆਪਣੀ ਪ੍ਰਤੀਬੱਧਤਾ ਦੁਹਰਾਈ। ਮੇਲੇ 'ਚ ਜੁੜੇ ਦਰਸ਼ਕਾਂ ਦੇ ਵੱਡੇ ਇਕੱਠ ਨੂੰ ਤਰਕਸ਼ੀਲ ਆਗੂ ਰਾਜਿੰਦਰ ਭਦੌੜ ਨੇ ਸੰਬੋਧਨ ਕਰਦਿਆਂ ਕ੍ਰਿਸ਼ਨ ਬਰਗਾੜੀ ਵੱਲੋਂ ਤਰਕਸ਼ੀਲ ਲਹਿਰ ਲਈ ਪਾਏ ਯੋਗਦਾਨ ਨੂੰ ਯਾਦ ਕਰਦਿਆਂ ਸਮਾਜ ਦੇ ਭਲੇ ਤੇ ਖੁਸ਼ਹਾਲੀ ਲਈ ਵਿਗਿਆਨਕ ਵਿਚਾਰਧਾਰਾ ਦੇ ਪਸਾਰ ਦੀ ਲੋੜ ਤੇ ਜ਼ੋਰ ਦਿੱਤਾ। ਫਰੀਦਕੋਟ ਇਕਾਈ ਵੱਲੋਂ ਲਗਾਈ ਪੋਸਟਰ ਤੇ ਪੁਸਤਕ ਪ੍ਰਦਰਸ਼ਨੀ ਖਿੱਚ ਦਾ ਕੇਂਦਰ ਰਹੀ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਰਾਮ ਸਵਰਨ ਲੱਖੇਵਾਲੀ ਨੇ ਨਿਭਾਈ। ਮੇਲੇ ਦੀ ਸਫ਼ਲਤਾ ਲਈ ਇਕਬਾਲ ਮਾੜੀ, ਬੂਟਾ ਸਿੰਘ, ਰਾਜ ਮੱਲ੍ਹਾ, ਹਰਜੀਤ ਫ਼ੌਜੀ, ਗੁਰਦੀਪ ਸਿੰਘ, ਦਰਸ਼ਨ ਸਾਹੋਕੇ, ਬਲਤੇਜ ਵਾਂਦਰ, ਸੁਖਰਾਜ ਰਾਜਾ, ਬਲਦੇਵ ਮਾੜੀ ਤੇ ਨੀਟੂ ਰੋਮਾਣਾ ਨੇ ਵੀ ਆਪਣੇ ਵੱਲੋਂ ਭਰਵਾਂ ਸਹਿਯੋਗ ਦਿੱਤਾ। ਮਾੜੀ ਮੁਸਤਫ਼ਾ ਦੇ ਉੱਦਮੀਂ ਤਰਕਸ਼ੀਲ ਵਰਕਰਾਂ ਤੇ ਲਹਿਰ ਦੇ ਸਮਰਥਕਾਂ ਵੱਲੋਂ ਕਰਵਾਇਆ ਗਿਆ ਇਹ ਨਾਟਕ ਮੇਲਾ ਹਰ ਪੱਖੋਂ ਸਫ਼ਲ ਰਿਹਾ।

**ਚੰਨਣ ਵਾਂਦਰ**

**ਇਕਾਈ ਸੰਗਰੂਰ: ਗੁਰਸ਼ਰਨ ਭਾਅ ਜੀ ਨੂੰ ਸਮਰਪਿਤ ਨਾਟਕ ਮੇਲਾ:** ਇਸ ਇਕਾਈ ਵੱਲੋਂ ਸਾਡੇ ਸਮਿਆਂ ਦੇ ਮਹਾਂ ਨਾਇਕ ਨਾਟਕਕਾਰ ਗੁਰਸ਼ਰਨ ਸਿੰਘ ਦੀ ਯਾਦ ਨੂੰ ਸਮਰਪਿਤ ਸੰਗਰੂਰ ਵਿਖੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ, ਮੁੱਖ ਮਹਿਮਾਨ ਲਾਭ ਸਿੰਘ ਛਾਜਲਾ ਨੇ ਸ਼ਮ੍ਹਾਂ ਰੌਸ਼ਨ ਕਰਕੇ ਮੇਲੇ ਦੀ ਸ਼ੁਰੂਆਤ ਕੀਤੀ। ਇਕਾਈ ਪ੍ਰਧਾਨ ਮਾਸਟਰ ਪਰਮਵੇਦ ਨੇ ਹਾਜ਼ਰ ਦਰਸ਼ਕਾਂ ਨੂੰ ਜੀ ਆਇਆਂ ਕਿਹਾ। ਤਰਕਸ਼ੀਲ ਆਗੂਆਂ ਸੁਰਜੀਤ ਭੱਠਲ ਤੇ ਰਾਮ ਸਰੂਪ ਭਵਾਨੀਗੜ੍ਹ ਨੇ ਉਸਾਰੂ ਗੀਤਾਂ ਨਾਲ ਮੇਲੇ 'ਚ ਆਪਣੀ ਹਾਜ਼ਰੀ ਲਗਵਾਈ। ਜਿਸ ਵਿੱਚ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਵੱਲੋਂ ਨਾਟਕ 'ਭੰਡ ਮਟਕਾ ਚੌਂਕ ਗਏ' ਤੇ 'ਪ੍ਰੇਤ' ਸਫ਼ਲਤਾ ਪੂਰਵਕ ਖੇਡੇ ਗਏ। ਗੁਰਬਿੰਦਰ ਬੜੀ ਤੇ ਲੈਕਚਰਾਰ ਕ੍ਰਿਸ਼ਨ ਸਿੰਘ ਨੇ ਜਾਦੂ ਦੇ ਦਿਲਚਸਪ ਖੇਲ ਵਿਖਾਏ। ਕੋਰੀਓਗ੍ਰਾਫੀ 'ਭਗਤ ਸਿੰਘ ਦੀ ਘੋੜੀ' ਨੇ ਦਰਸ਼ਕਾਂ ਦਾ ਮਨ ਮੋਹ ਲਿਆ। ਮੇਲੇ 'ਚ ਮੁੱਖ ਬੁਲਾਰੇ ਵਜੋਂ ਸ਼ਾਮਲ ਹੋਏ ਤਰਕਸ਼ੀਲ ਆਗੂ ਰਾਜਿੰਦਰ ਭਦੌੜ ਨੇ ਗੁਰਸ਼ਰਨ ਭਾਅ ਜੀ ਦੇ ਸੁਪਨਿਆਂ ਦਾ ਬਰਾਬਰੀ ਵਾਲਾ ਸਮਾਜ ਸਿਰਜਣ ਲਈ ਵਿਗਿਆਨਕ ਵਿਚਾਰਧਾਰਾ ਤੇ ਪ੍ਰਤੀਬੱਧਤਾ ਨਾਲ ਪਹਿਰਾ ਦੇਣ ਦਾ ਸੱਦਾ ਦਿੱਤਾ। ਮੇਲੇ ਦੀ ਸਫ਼ਲਤਾ ਲਈ ਰਾਹੁਲ ਕੁਮਾਰ, ਨਿਰਮਲ ਸਿੰਘ, ਗੁਰਪਿਆਰ ਸਿੰਘ, ਮੇਜਰ ਸਿੰਘ, ਮਨਜੀਤ ਉੱਪਲੀ, ਵਰਿੰਦਰ ਕੁਮਾਰ, ਸਵਰਨਜੀਤ, ਤਰਸੇਮ ਲਾਲ, ਮਨਧੀਰ ਸਿੰਘ, ਸੁਖਦੇਵ ਸਿੰਘ, ਹਰਦੇਵ ਰਾਠੀ, ਸੁਭਾਸ਼ ਚੰਦ, ਚਮਕੌਰ ਸਿੰਘ ਤੇ ਤਰਲੋਕੀ ਨਾਥ ਨੇ ਭਰਵਾਂ ਸਹਿਯੋਗ ਦਿੱਤਾ।

**ਮਾਸਟਰ ਪਰਮਵੇਦ, ਸੰਗਰੂਰ**

**ਇਕਾਈ ਕੁਲਰੀਆਂ: ਐੱਨ.ਐੱਸ.ਐੱਸ. ਕੈਂਪ 'ਚ ਤਰਕਸ਼ੀਲ ਪ੍ਰੋਗਰਾਮ:** ਇਸ ਇਕਾਈ ਵੱਲੋਂ ਸਰਕਾਰੀ ਸੈਕੰਡਰੀ ਸਕੂਲ

# ਤਰਕਸ਼ੀਲਾਂ ਨੇ ਮਨਾਈ ਧੀਆਂ ਦੀ ਲੋਹੜੀ

ਵਿੱਚ ਲੱਗੇ ਸੈਮੀਨਾਰ 'ਚ ਤਰਕਸ਼ੀਲਤਾ ਦੇ ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ। ਜਿਸ ਵਿੱਚ ਮੁੱਖ ਵਕਤਾ ਵਜੋਂ ਰਾਜਿੰਦਰ ਭਦੌੜ ਨੇ ਸ਼ਿਰਕਤ ਕੀਤੀ। ਉਨ੍ਹਾਂ ਆਪਣੀ ਤਕਰੀਰ ਰਾਹੀਂ ਤੀਸਰੀ ਜਮਾਤ ਦੇ ਸਿਲੇਬਸ ਤੋਂ ਗੱਲ ਸ਼ੁਰੂ ਕਰਦਿਆਂ ਆਪਣੀ ਕਿਸਮਤ ਦੇ ਮਾਲਕ ਖੁਦ ਬਣਨ ਦੀ ਪ੍ਰੇਰਨਾ ਦਿੱਤੀ। ਇਸ ਮੌਕੇ ਇਨਕਲਾਬੀ ਕੇਂਦਰ ਦੇ ਆਗੂ ਤਾਰਾ ਚੰਦ ਬਰੇਟਾ ਨੇ ਵੀ ਪੂੰਜੀ ਬਾਰੇ ਆਪਣੇ ਵਿਚਾਰ ਰੱਖੇ। ਸੈਮੀਨਾਰ ਵਿੱਚ ਹੋਰਨਾਂ ਤੋਂ ਇਲਾਵਾ ਮਾਸਟਰ ਅਸ਼ਵਨੀ ਖੁਡਾਲ, ਹੁਸਨਵੀਰ ਖੁਡਾਲ, ਗੁਰਮੇਲ ਜਲਵੇੜਾ, ਭੀਮ ਮੰਡੇਰ, ਅਮਨ ਕੁੱਲਰੀਆਂ, ਲਾਭ ਸਿੰਘ, ਦਰਸ਼ਨ ਆਜ਼ਾਦ, ਲਾਡੀ ਸਿੰਘ, ਰਾਜੂ ਮੰਡੇਰ ਤੇ ਕਾਲਾ ਟੇਲਰ ਆਦਿ ਹਾਜ਼ਰ ਸਨ। ਸੈਮੀਨਾਰ ਦੌਰਾਨ ਤਰਕਸ਼ੀਲ ਪੁਸਤਕਾਂ ਦੀ ਪ੍ਰਦਰਸ਼ਨੀ ਵੀ ਲਗਾਈ ਗਈ। ਮਾਸਟਰ ਸਰਦੂਲ ਸਿੰਘ ਚਹਿਲ ਨੇ ਸਭਨਾਂ ਦਾ ਧੰਨਵਾਦ ਕੀਤਾ।

**ਲੋਹੜੀ ਕੁੜੀਆਂ ਦੀ:** ਇਕਾਈ ਵੱਲੋਂ 13 ਜਨਵਰੀ ਨੂੰ ਸਟੂਡੈਂਟ ਕਲੱਬ ਦੇ ਸਹਿਯੋਗ ਨਾਲ ਕੁੜੀਆਂ ਦੀ ਲੋਹੜੀ ਮਨਾਈ ਗਈ, ਜਿਸ ਵਿੱਚ 57 ਬੱਚੀਆਂ ਦੇ ਪਰਿਵਾਰਾਂ ਨੂੰ ਸਨਮਾਨਿਤ ਕੀਤਾ ਗਿਆ। ਇਸ ਕਾਜ ਵਿੱਚ ਮਾਸਟਰ ਸੁਰੇਸ਼ ਕੁਮਾਰ ਦੀ ਮੁੱਖ ਭੂਮਿਕਾ ਰਹੀ। ਜਿਨ੍ਹਾਂ ਦੀ ਮਿਹਨਤ ਤੇ ਸਰਗਰਮੀ ਨਾਲ ਪਿੰਡ ਵਿੱਚ ਉਤਸ਼ਾਹ ਦਾ ਮਾਹੌਲ ਬਣਿਆ। ਇਸ ਵਿੱਚ ਲਾਭ ਸਿੰਘ, ਦਰਸ਼ਨ ਆਜ਼ਾਦ, ਲਾਡੀ ਸਿੰਘ ਤੇ ਅਮਨ ਕੁੱਲਰੀਆਂ ਨੇ ਵੀ ਸਹਿਯੋਗ ਦਿੱਤਾ।

**ਪੁਸਤਕ ਪ੍ਰਦਰਸ਼ਨੀ:** ਇਕਾਈ ਵੱਲੋਂ 26 ਜਨਵਰੀ, 2012 ਨੂੰ ਸਕੂਲ ਵਿੱਚ ਰੱਖੇ ਪ੍ਰੋਗਰਾਮ ਦੌਰਾਨ ਤਰਕਸ਼ੀਲ ਪੁਸਤਕਾਂ ਦੀ ਸਟਾਲ ਲਗਾਈ ਗਈ, ਜਿਸ ਤੋਂ ਵਿਦਿਆਰਥੀਆਂ ਨੇ ਤਰਕਸ਼ੀਲ ਸਾਹਿਤ ਵਾਚਿਆ ਤੇ ਖਰੀਦਿਆ। ਸਟਾਲ ਦੀ ਜ਼ਿੰਮੇਵਾਰੀ ਲਾਡੀ ਸਿੰਘ ਤੇ ਦਰਸ਼ਨ ਆਜ਼ਾਦ ਨੇ ਨਿਭਾਈ।

**ਅਮਨ ਕੁਲਰੀਆਂ**

**ਛਾਜਲਾ 'ਚ ਧੀ ਦੀ ਲੋਹੜੀ:** ਤਰਕਸ਼ੀਲ ਆਗੂ ਇੰਸਪੈਕਟਰ ਲਾਭ ਸਿੰਘ ਛਾਜਲਾ ਦੇ ਪ੍ਰੀਵਾਰ ਵੱਲੋਂ ਆਪਣੀ ਪੋਤੀ ਵਿਨਰਜੋਤ ਦੀ ਲੋਹੜੀ ਤਰਕਸ਼ੀਲ ਢੰਗ ਨਾਲ ਮਨਾਈ ਜਿਸ ਦੀ ਸ਼ੁਰੂਆਤ ਦੁੱਲਾ ਭੱਟੀ ਦੇ ਨਾਮ ਜੁੜਿਆ ਧੀ ਦਾ ਗੀਤ ਗਾ ਕੇ ਕੀਤੀ ਗਈ। ਜ਼ੋਨਲ ਆਗੂ ਮਾਸਟਰ ਪਰਮਵੇਦ ਵੱਲੋਂ ਸਵਾਗਤੀ ਸ਼ਬਦ ਬੋਲਦੇ ਹੋਏ ਹਰਦੇਵ ਸਿੰਘ ਝਾੜੋਂ, ਦਰਬਾਰਾ ਸਿੰਘ ਛਾਜਲਾ ਆਦਿ ਦੀ ਸ਼ਮੂਲੀਅਤ ਨਾਲ ਸ਼ਮਾਂ ਰੋਸ਼ਨ ਕੀਤੀ ਗਈ। ਗੁਰਵਿੰਦਰ ਬੜੀ ਨੇ ਜਾਦੂ ਦੇ ਦਿਲਚਸਪ ਖੇਲ੍ਹ ਵਿਖਾਏ। ਭੋਲਾ ਸਿੰਘ ਮਾਡਲ ਟਾਊਨ, ਭੀਮ ਸਿੰਘ ਗੋਬਿੰਦ ਗੜ੍ਹ, ਬੀਰਦਵਿੰਦਰ ਕੌਰ ਅਤੇ ਮਮਤਾ ਰਾਣੀ ਵੱਲੋਂ ਕੁੜੀਆਂ ਦੀ ਮਹਿਮਾਂ ਦੇ ਗੀਤਾਂ ਦੀ ਪੇਸ਼ਕਾਰੀ ਕੀਤੀ ਗਈ। ਲੋਕ ਸੰਗੀਤ ਮੰਡਲੀ ਛਾਜਲੀ ਵੱਲੋਂ ਪ੍ਰਿੰਸੀਪਲ ਦੇਸ ਰਾਜ ਦੀ ਰਹਿਨੁਮਾਈ 'ਚ ਓਮ ਪ੍ਰਕਾਸ਼ ਅਤੇ ਕਿਰਨਦੀਪ ਗਾਗਾ ਦੁਆਰਾ ਲੋਹੜੀ ਨਾਲ ਸਬੰਧਤ ਗੀਤ-ਸੰਗੀਤ ਪੇਸ਼ ਕੀਤਾ ਗਿਆ। ਤਰਕਸ਼ੀਲ ਆਗੂ ਐਡਵੋਕੇਟ ਹਰਿੰਦਰ ਲਾਲੀ ਨੇ ਪਰਿਵਾਰ ਸਮੇਤ ਸ਼ਮੂਲੀਅਤ ਕਰਦਿਆਂ ਲਾਭ ਸਿੰਘ ਦੇ ਸਮੁੱਚੇ ਪ੍ਰੀਵਾਰ ਵੱਲੋਂ ਇਸ ਸ਼ੁਰੂਆਤ ਕਰਨ ਦੀ ਸ਼ਲਾਘਾ ਕਰਦਿਆਂ ਮੌਕੇ ਹਾਜ਼ਰ ਤਰਕਸ਼ੀਲ ਪ੍ਰੀਵਾਰਾਂ ਨੂੰ ਅਜਿਹੀਆਂ ਪਿਰਤਾਂ ਨੂੰ ਜਾਰੀ ਰੱਖਣ ਦੀ ਅਪੀਲ ਕੀਤੀ। ਇਸ ਮੌਕੇ ਤੇ ਪਿੰਡ ਵਾਸੀਆਂ ਅਤੇ ਹੋਰਨਾਂ ਤੋਂ ਇਲਾਵਾ ਗੁਰਸੇਵ ਛਾਜਲੀ, ਕਰਨੈਲ ਗਨੌਟਾ, ਨਾਮਦੇਵ ਭੁਟਾਲ, ਸਕੰਦਰ ਨਾਸਤਿਕ, ਮਹਿੰਦਰ ਸਿੰਘ ਗੋਬਿੰਦ ਗੜ੍ਹ, ਮਾਸਟਰ ਸੰਜੀਵ ਸੁਨਾਮ, ਗੁਰਮੇਲ ਬਖਸ਼ੀਵਾਲਾ, ਜਿਉਣ ਸਿੰਘ ਜਵਾਹਰਵਾਲਾ, ਪਵਨ ਛਾਹੜ, ਚਰਨਜੀਤ, ਦਰਬਾਰਾ ਸਿੰਘ ਚੀਮਾ ਆਪੋ-ਆਪਣੇ ਪ੍ਰੀਵਾਰਾਂ ਸਮੇਤ ਹਾਜ਼ਰ ਆਏ ਜਦੋਂ ਕਿ ਜਸਬੀਰ ਲਾਡੀ ਨਵਾਂ-ਜਮਾਨਾ, ਅਮਰਜੀਤ ਸਪੋਕਸਮੈਨ ਜਗਦੀਪ ਪਹਿਰੇਦਾਰ ਸਮੁੱਚੇ ਸਮਾਗਮ ਦੀ ਮੀਡੀਆ ਕਵਰੇਜ ਕੀਤੀ ਗਈ।

**'ਖ਼ਪਤਕਾਰ ਦਿਵਸ' 'ਤੇ ਤਰਕਸ਼ੀਲ ਸਮਾਗਮ:**

ਕੰਜਿਊਮਰ ਪ੍ਰੋਟੈਕਸ਼ਨ ਐਂਡ ਗਰੀਵੈਨਸਜ ਰੀਡਰੈਸਲ ਫ਼ੋਰਮ (ਰਜਿ.) ਵੱਲੋਂ ਸਰਕਾਰੀ ਹਾਈ ਸਕੂਲ ਬਲੌਂਗੀ ਵਿਖੇ ਕਰਵਾਏ 'ਖ਼ਪਤਕਾਰ ਜਾਗਰੂਕਤਾ ਕੈਂਪ' 'ਚ ਇਕਾਈ ਮੁਹਾਲੀ ਨੂੰ ਬੁਲਾਵਾ ਭੇਜਿਆ ਗਿਆ। ਇਸ ਮੌਕੇ ਤਰਕਸ਼ੀਲਾਂ ਨੇ ਜਾਦੂ ਦੇ ਟ੍ਰਿਕ ਵਿਖਾਉਂਦਿਆਂ ਸਮਾਜ 'ਚ ਪਸਰੇ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਨ ਲਈ ਤਰਕ ਦਾ ਪੱਲਾ ਫੜ੍ਹਨ ਲਈ ਪ੍ਰੇਰਿਆ। ਇਕਾਈ ਮੁਹਾਲੀ ਦੇ ਮੁਖੀ ਸਤਨਾਮ ਦਾਊਂ ਨੇ ਹਾਜ਼ਰੀਨ ਨੂੰ ਸੰਬੋਧਨ ਕਰਦਿਆਂ ਆਖਿਆ ਕਿ ਅੱਜ ਦੇ ਵਿਗਿਆਨਕ ਯੁੱਗ ਦੇ ਪੰਜ ਕੱਕਿਆਂ ਕੀ, ਕਿਉਂ, ਕਿਵੇਂ, ਕਿੱਥੇ ਤੇ ਕਦੋਂ ਨੂੰ ਅਪਨਾਉਣ ਦੀ ਜ਼ਰੂਰਤ ਹੈ। ਜੇ ਲੋਕ ਇਨ੍ਹਾਂ ਉੱਤੇ ਅਮਲ ਕਰ ਲੈਣਗੇ ਤਾਂ ਖ਼ਪਤਕਾਰ ਜਾਗਰੂਕ ਵੀ ਹੋਣਗੇ ਤੇ ਉਨ੍ਹਾਂ ਨੂੰ ਸਮਾਜ ਦੀਆਂ ਗੁੰਝਲਾਂ ਸਮਝਣ ਦੀ ਸੋਝੀ

# ਸੁਨਾਮ ਦੇ ਸਕੂਲਾਂ ਕਾਲਜਾਂ 'ਚ ਤਰਕਾਂ ਦਾ ਸੁਨੇਹਾ

ਵੀ ਆਵੇਗੀ। ਉਨ੍ਹਾਂ ਕਿਹਾ ਕਿ ਇੱਕ ਪਾਸੇ ਸਰਕਾਰਾਂ 'ਜਾਗੋ ਗ੍ਰਾਹਕ ਜਾਗੋ' ਢੋਲ ਵਜਾ ਰਹੀਆਂ ਹਨ ਦੂਜੇ ਪਾਸੇ ਲੋਟੂ ਨਿੱਜੀ ਕੰਪਨੀਆਂ ਨੂੰ ਸੱਦਾ ਦੇ ਰਹੀਆਂ ਹਨ ਜਿਨ੍ਹਾਂ ਦਾ ਅਧਾਰ ਹੀ ਲੁੱਟ 'ਤੇ ਖੜ੍ਹਾ ਹੈ। ਇਸ ਮੌਕੇ ਸੁਸਾਇਟੀ ਵੱਲੋਂ ਪੁਸਤਕਾਂ ਦੀ ਪ੍ਰਦਰਸ਼ਨੀ ਵੀ ਲਾਈ ਗਈ ਤੇ ਅੰਧ ਵਿਸ਼ਵਾਸਾਂ ਦੇ ਖਾਤਮੇ ਲਈ ਪੈਂਫਲਿਟ ਵੰਡੇ ਗਏ। ਤਰਕਸ਼ੀਲ ਟੀਮ ਵਿੱਚ ਜ਼ੋਨ ਚੰਡੀਗੜ੍ਹ ਦੇ ਮੀਡੀਆ ਮੁਖੀ ਜਰਨੈਲ ਕ੍ਰਾਂਤੀ, ਨੀਰਜ ਬਾਲਾ, ਹਰਪ੍ਰੀਤ ਤੇ ਅਰਵਿੰਦਰ ਕੌਰ ਵੀ ਸ਼ਾਮਲ ਸਨ।

**ਸਹੁੰ ਚੁਕਾਉਣ ਖਿਲਾਫ਼ ਮੰਗ ਪੱਤਰ ਦਿੱਤਾ:**

ਬੱਚਿਆਂ ਨੂੰ ਸਕੂਲਾਂ ਵਿਚ ਸੁਹੰ ਖਵਾ ਕੇ ਜਾਂ ਉਨ੍ਹਾਂ ਦੇ ਮਨਾ ਵਿਚ ਕਿਸੇ ਪ੍ਰਕਾਰ ਦਾ ਡਰ ਬਿਠਾ ਕੇ ਉਨ੍ਹਾਂ ਨੂੰ ਵਧੀਆ ਆਚਰਣ ਵਾਲਾ ਇਨਸਾਨ ਨਹੀਂ ਬਣਾਇਆ ਜਾ ਸਕਦਾ ਸਗੋਂ ਉਨ੍ਹਾਂ ਨੂੰ ਨੈਤਿਕ ਕਦਰਾਂ ਸਿਖਾਉਣ ਲਈ ਸਾਨੂੰ ਖ਼ੁਦ ਚੰਗੇ ਆਚਰਣ ਦਾ ਧਾਰਨੀ ਹੋਣਾ ਪਵੇਗਾ ਤਾਂ ਹੀ ਬੱਚੇ ਆਪਣੇ ਜੀਵਨ ਵਿਚ ਚੰਗੇ ਇਖਲਾਕ ਵਾਲੇ ਸਖਸ਼ ਬਣਕੇ ਦੇਸ਼ ਅਤੇ ਸਮਾਜ ਦੀ ਸੇਵਾ ਕਰ ਸਕਣਗੇ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਮੁਹਾਲੀ ਇਕਾਈ ਦੇ ਤਰਕਸ਼ੀਲ ਕਾਮਿਆਂ ਨੇ ਸਿੱਖਿਆ ਮੰਤਰੀ ਪੰਜਾਬ ਸ੍ਰੀ ਸੇਵਾ ਸਿੰਘ ਸੇਖਵਾਂ ਵਲੋਂ ਪੰਜਾਬ ਦੇ ਸਾਰੇ ਸਕੂਲਾਂ ਵਿਚ ਬੱਚਿਆਂ ਨੂੰ ਚੰਗੇ ਆਚਰਣ ਦਾ ਬਣਾਉਣ ਲਈ ਹਰ ਰੋਜ਼ ਸਹੁੰ ਖਵਾਉਣ ਲਈ ਭੇਜੀ ਚਿੱਠੀ ਦੇ ਪ੍ਰਤੀਕਰਮ ਵੱਜੋ ਡਿਪਟੀ ਕਮਿਸ਼ਨਰ ਮੁਹਾਲੀ ਨੂੰ ਦਿੱਤੇ ਆਪਣੇ ਮੰਗ ਪੱਤਰ ਸੌਂਪਦਿਆਂ ਕੀਤਾ।

ਉਨ੍ਹਾਂ ਸਿੱਖਿਆ ਮੰਤਰੀ ਵੱਲੋਂ ਦਿੱਤੇ ਇਨ੍ਹਾਂ ਆਦੇਸ਼ਾਂ ਨੂੰ ਸੰਵਿਧਾਨ ਵਿਚ ਦਰਜ ਧਰਮ-ਨਿਰਪੱਖਤਾ ਦੇ ਨਿਯਮਾਂ ਦੇ ਉਲਟ ਦਸਦਿਆਂ ਇਨ੍ਹਾਂ ਆਦੇਸ਼ਾਂ ਨੂੰ ਵਾਪਸ ਕਰਨ ਦੀ ਮੰਗ ਕੀਤੀ। ਜ਼ੋਨ ਆਗੂ ਜਰਨੈਲ ਕ੍ਰਾਂਤੀ ਨੇ ਦੱਸਿਆ ਕਿ ਚੰਗਾ ਸਮਾਜ ਪਰਮਾਤਮਾ ਦੇ ਡਰ ਅਤੇ ਸਹੁੰਆਂ ਖਵਾ ਕੇ ਨਹੀਂ ਸਗੋਂ ਵਧੀਆ ਆਰਥਿਕ, ਸਮਾਜਿਕ ਅਤੇ ਰਾਜਨੀਤਿਕ ਪ੍ਰਬੰਧ ਉਸਾਰ ਕੇ ਬਣਾਇਆ ਜਾ ਸਕਦਾ ਹੈ। ਅਸੀਂ ਦੇਖ ਰਹੇ ਹਾਂ ਕਿ ਅੱਜ ਦੇ ਬਹੁਤੇ ਸਾਰੇ ਸਿਆਸੀ ਆਗੂ ਅਨੇਕਾਂ ਸੁਹੰ ਖਾ ਕੇ ਵੀ ਵਡੇ ਘੁਟਾਲੇ ਅਤੇ ਦੇਸ਼ ਵਿਰੋਧੀ ਕਰਵਾਈਆਂ ਕਰ ਰਹੇ ਹਨ। ਇਸ ਚਿੱਠੀ ਬਾਰੇ ਹੋਈ ਮੀਟਿੰਗ ਵਿਚ ਸੁਸਾਇਟੀ ਦੀ ਸੂਬਾ ਕਮੇਟੀ ਨੇ ਇਸ ਚਿੱਠੀ ਨੂੰ ਇਕ ਔਰੰਗਜੇਬੀ ਫੁਰਮਾਨ ਅਤੇ ਸੰਵਿਧਾਨ ਦੀ ਧਰਮ ਨਿਰਪੱਖਤਾ ਦੀ ਭਾਵਨਾ ਦੀ ਵੀ ਉਲੰਘਣਾ ਕਰਾਰ ਦਿੱਤਾ ਹੈ। ਇਸ ਮੌਕੇ ਮੰਗ ਪੱਤਰ ਦੇਣ ਸਮੇਂ ਸਤਨਾਮ ਦਾਊਂ, ਜਸਵੰਤ ਮੁਹਾਲੀ, ਸ਼ਮਸ਼ੇਰ, ਸੁਰਜੀਤ, ਨੀਰਜ ਬਾਲਾ, ਹਰਪ੍ਰੀਤ ਆਦਿ ਤਰਕਸ਼ੀਲ ਆਗੂ ਹਾਜ਼ਰ ਸਨ।

**ਹਰਪ੍ਰੀਤ, ਮੀਡੀਆ ਮੁਖੀ, ਮੁਹਾਲੀ**

**ਇਕਾਈ ਸੁਨਾਮ: ਐੱਨ.ਐੱਸ.ਐੱਸ. ਕੈਂਪਾਂ 'ਚ ਤਰਕਸ਼ੀਲ ਪ੍ਰੋਗਰਾਮ:** ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਮੁੰਡੇ) ਸੁਨਾਮ ਵਿੱਚ ਲੱਗੇ 10 ਰੋਜ਼ਾ ਕੈਂਪ ਦੌਰਾਨ ਪ੍ਰੋਗਰਾਮ ਅਫ਼ਸਰ ਸੁਰਿੰਦਰ ਸਿੰਘ ਭਲੂਰ ਦੀ ਪਹਿਲ ਕਦਮੀਂ ਤੇ ਸਮੁੱਚੇ ਸਟਾਫ਼ ਦੇ ਸਹਿਯੋਗ ਨਾਲ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ, ਜਿਸ ਵਿੱਚ ਐਡਵੋਕੇਟ ਹਰਿੰਦਰ ਲਾਲੀ ਮੁੱਖ ਵਕਤਾ ਵਜੋਂ ਪਹੁੰਚੇ।

➢ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਕੌਹਰੀਆਂ ਵਿਖੇ ਲੱਗੇ 10 ਰੋਜ਼ਾ ਕੈਂਪ 'ਚ ਪ੍ਰੋਗਰਾਮ ਅਫ਼ਸਰ ਰਘੁਵੀਰ ਸਿੰਘ ਭੁਟਾਲ ਤੇ ਸਟਾਫ਼ ਦੀ ਪਹਿਲ ਕਦਮੀਂ ਤੇ ਤਰਕਸ਼ੀਲ ਆਗੂ ਅਮਰੀਕ ਗਾਗਾ ਤੇ ਹਰਿੰਦਰ ਲਾਲੀ ਨੇ ਵਿਦਿਆਰਥੀਆਂ ਨੂੰ ਸੰਬੋਧਨ ਕੀਤਾ ਤੇ ਤਰਕਸ਼ੀਲ ਵਿਚਾਰਧਾਰਾ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ।

➢ ਸ਼ਹੀਦ ਊਧਮ ਸਿੰਘ ਸਰਕਾਰੀ ਕਾਲਿਜ ਸੁਨਾਮ ਵਿਖੇ ਲੱਗੇ ਐੱਨ.ਐੱਸ.ਐੱਸ. ਕੈਂਪ ਵਿੱਚ ਪ੍ਰਿੰਸੀਪਲ ਤੇ ਸਮੁੱਚੇ ਸਟਾਫ਼ ਦੇ ਸਹਿਯੋਗ ਨਾਲ ਸੈਮੀਨਾਰ ਕੀਤਾ ਗਿਆ, ਜਿਸ ਵਿੱਚ ਐਡਵੋਕੇਟ ਸੁਨੀਲ ਜਿੰਦਲ ਨੇ ਔਰਤਾਂ ਦੇ ਹੱਕਾਂ ਬਾਰੇ ਕਾਨੂੰਨੀ ਨੁਕਤੇ ਦੱਸੇ। ਹਰਿੰਦਰ ਲਾਲੀ ਨੇ ਤਰਕਸ਼ੀਲ ਵਿਚਾਰ ਪੇਸ਼ ਕੀਤੇ ਜਦਕਿ ਪ੍ਰਿੰਸੀਪਲ ਸ਼੍ਰੀ ਪੰਕਜ ਡੋਗਰਾ ਨੇ ਆਪਣੇ ਵਿਚਾਰਾਂ ਨਾਲ ਵਾਲੰਟੀਅਰਾਂ ਦੀ ਸਖਸ਼ੀਅਤ ਨੂੰ ਨਿਖ਼ਾਰਨ ਲਈ ਸੁਝਾਅ ਦਿੱਤੇ।

➢ ਸੀਨੀਅਰ ਸੈਕੰਡਰੀ ਸਕੂਲ ਚੀਮਾ ਮੰਡੀ ਵਿੱਚ ਲੱਗੇ 10 ਰੋਜ਼ਾ ਕੈਂਪ 'ਚ ਪ੍ਰੋਗਰਾਮ ਅਫ਼ਸਰ ਜਗਜੀਤ ਸਿੰਘ ਭਲੂਰ ਤੇ ਸਾਰੇ ਸਟਾਫ਼ ਦੀ ਪਹਿਲ ਕਦਮੀਂ ਨਾਲ ਤਰਕਸ਼ੀਲ ਵਿਚਾਰਾਂ ਦੇ ਪਸਾਰ ਲਈ ਪ੍ਰੋਗਰਾਮ ਕਰਵਾਇਆ ਗਿਆ, ਜਿਸ ਵਿੱਚ ਹਰਿੰਦਰ ਲਾਲੀ ਨੇ ਸੁਸਾਇਟੀ ਦੀ ਸਮਝ ਬਾਰੇ ਵਿਸਥਾਰ ਨਾਲ ਦੱਸਿਆ।

➢ ਮਾਡਰਨ ਕਾਲਿਜ ਬੀਰ ਕਲਾਂ ਵਿਖੇ ਈ.ਟੀ.ਟੀ. ਵਿਦਿਆਰਥੀਆਂ ਦੇ ਲਗਾਏ ਗਏ 10 ਰੋਜ਼ਾ ਐੱਨ.ਐੱਸ.ਐੱਸ. ਕੈਂਪ ਨੂੰ ਹਰਿੰਦਰ ਲਾਲੀ ਐਡਵੋਕੇਟ ਨੇ ਸੰਬੋਧਨ ਕੀਤਾ ਤੇ

# ਤਖ਼ਤੂਪੁਰੇ ਮੇਲੇ 'ਚ ਤਰਕਸ਼ੀਲ ਕਿਰਨਾਂ

ਵਿਦਿਆਰਥੀਆਂ ਦੇ ਸਵਾਲਾਂ ਦੇ ਜਵਾਬ ਦਿੱਤੇ।

**ਸੈਮੀਨਾਰ ਤੇ ਸਕੂਲ ਪ੍ਰੋਗਰਾਮ:** ਇਸ ਇਕਾਈ ਵੱਲੋਂ ਸ਼ਿਵਮ ਕਾਲਿਜ ਸ਼ੇਖਰ ਕਲਾਂ ਵਿਖੇ 4 ਫਰਵਰੀ, 2012 ਨੂੰ ਮੈਨੇਜਮੈਂਟ ਮੈਂਬਰ ਚੈਰੀ ਗੋਇਲ, ਪ੍ਰਿੰਸੀਪਲ ਡਾ. ਤਪਨ ਕੁਮਾਰ ਸਾਹੂ ਦੀ ਪਹਿਲ ਕਦਮੀਂ ਤੇ ਪ੍ਰੋਫ਼ੈਸਰ ਨੀਰੂ ਆਦਿ ਦੇ ਸਹਿਯੋਗ ਨਾਲ ਸੈਮੀਨਾਰ ਕੀਤਾ ਗਿਆ, ਜਿਸ ਵਿੱਚ ਮੁੱਖ ਬੁਲਾਰੇ ਵਜੋਂ ਐਡਵੋਕੇਟ ਹਰਿੰਦਰ ਲਾਲੀ ਨੇ ਵਿਦਿਆਰਥੀਆਂ ਨਾਲ ਅੰਧਵਿਸ਼ਵਾਸਾਂ ਬਾਰੇ ਗੱਲਬਾਤ ਕੀਤੀ, ਜਿਸ 'ਚ ਵਿਦਿਆਰਥੀਆਂ ਨੇ ਭਰਵੀਂ ਰੁਚੀ ਵਿਖਾਈ। ਕਾਲਿਜ ਦੇ ਸਾਬਕਾ ਵਿਦਿਆਰਥੀ ਰਣਦੀਪ ਵਿੱਕੀ ਸੰਗਤਪੁਰਾ ਨੇ ਵੀ ਤਰਕਸ਼ੀਲ ਲਹਿਰ ਬਾਰੇ ਆਪਣੇ ਵਿਚਾਰ ਸਾਂਝੇ ਕੀਤੇ।

➢ ਸਰਕਾਰੀ ਸੀਨੀਅਰ ਸਕੂਲ ਡੋਡੀਆਂ ਵਿਖੇ ਹੈੱਡਮਾਸਟਰ ਦਰਸ਼ਨ ਸਿੰਘ ਤੇ ਮਾਸਟਰ ਗੁਰਪ੍ਰੀਤ ਸਿੰਘ ਢੀਂਡਸਾ ਦੀ ਪਹਿਲ ਕਦਮੀਂ ਨਾਲ ਸਮੁੱਚੇ ਸਟਾਫ਼ ਦੇ ਸਹਿਯੋਗ ਦੇ ਚਲਦਿਆਂ ਸਕੂਲ 'ਚ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਹਰਿੰਦਰ ਲਾਲੀ ਮੁੱਖ ਵਕਤਾ ਵਜੋਂ ਹਾਜ਼ਰ ਹੋਏ ਤੇ ਤਰਕਸ਼ੀਲ ਸੁਸਾਇਟੀ ਦੀਆਂ 23 ਸ਼ਰਤਾਂ ਸਬੰਧੀ ਪੈਂਫਲਿਟ ਵੀ ਵੰਡਿਆ ਗਿਆ।

ਸਾਰੇ ਪ੍ਰੋਗਰਾਮਾਂ ਦੌਰਾਨ ਚੱਲੇ ਸੁਆਲ, ਜੁਆਬਾਂ ਦੇ ਦੌਰ 'ਚ ਹਾਜ਼ਰ ਵਿਦਿਆਰਥੀਆਂ ਤੇ ਅਧਿਆਪਕਾਂ ਦੇ ਸ਼ੰਕਿਆਂ ਨੂੰ ਤਰਕਸ਼ੀਲ ਆਗੂਆਂ ਨੇ ਨਵਿਰਤ ਕੀਤਾ। ਕੌਹਰੀਆਂ ਦੇ ਸਕੂਲ 'ਚ ਇੱਕ ਵਿਦਿਆਰਥੀ ਨੇ ਪ੍ਰੋਗਰਾਮ ਉਪਰੰਤ ਆਪਣੇ ਗਲ 'ਚ ਪਾਇਆ ਹੋਇਆ ਤਵੀਤ ਉਤਾਰ ਕੇ ਇਹ ਕਿਹਾ ਕਿ ਹੁਣ ਉਹ ਤਵੀਤ ਤੋਂ ਬਿਨਾਂ ਆਪਣੇ ਆਪ ਨੂੰ ਬਹੁਤ ਵਧੀਆ ਮਹਿਸੂਸ ਕਰਦਾ ਹੈ।

**ਰਾਜਸੀ ਹਿਤਾਂ ਲਈ ਧਾਰਮਿਕ ਅਦਾਰਿਆਂ ਦੀ ਵਰਤੋਂ ਰੋਕਣ ਦੀ ਮੰਗ:** ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਕਾਨੂੰਨ ਵਿਭਾਗ ਦੇ ਮੁਖੀ ਐਡਵੋਕੇਟ ਹਰਿੰਦਰ ਲਾਲੀ, ਜ਼ੋਨ ਆਗੂ ਲਾਭ ਸਿੰਘ ਛਾਜਲਾ ਤੇ ਸੁਨਾਮ ਇਕਾਈ ਦੇ ਮੁਖੀ ਮਾਸਟਰ ਸੰਜੀਵ ਕੁਮਾਰ ਨੇ ਧਾਰਮਿਕ ਸਥਾਨਾਂ ਦੀ ਦੁਰਵਰਤੋਂ ਰੋਕੂ ਕਾਨੂੰਨ 1988 ਅਤੇ ਚੋਣ ਜਾਬਤੇ ਦੇ ਪੈਰਾ ਨੰਬਰ: 3 ਦੀ ਉਲੰਘਣਾ ਕਰਕੇ ਰਾਜਸੀ ਆਗੂਆਂ ਵੱਲੋਂ ਧਾਰਮਿਕ ਅਦਾਰਿਆਂ ਤੇ ਡੇਰਿਆਂ ਤੋਂ ਵੋਟਾਂ ਦੇ ਰੂਪ 'ਚ ਸਹਿਯੋਗ ਮੰਗਣ ਖਿਲਾਫ਼ ਕਾਰਵਾਈ ਦੀ ਮੰਗ ਕੀਤੀ ਹੈ। ਉਕਤ ਕਾਨੂੰਨਾਂ ਦੀ ਉਲੰਘਣਾ ਕਰਨ ਵਾਲੇ ਨੂੰ ਧਾਰਾ 3 ਤਹਿਤ 5 ਸਾਲ ਦੀ ਕੈਦ ਤੇ ਜੁਰਮਾਨਾ ਹੋ ਸਕਦਾ ਹੈ। ਇਸੇ ਦੌਰਾਨ ਸੁਸਾਇਟੀ ਦੀ ਮੁਹਾਲੀ ਇਕਾਈ ਵੱਲੋਂ ਜਰਨੈਲ ਕ੍ਰਾਂਤੀ ਦੀ ਅਗਵਾਈ ਵਿੱਚ ਚੋਣ ਕਮਿਸ਼ਨ ਨੂੰ ਮੰਗ ਪੱਤਰ ਦੇ ਕੇ ਕਾਰਵਾਈ ਦੀ ਮੰਗ ਕੀਤੀ ਗਈ।

**ਐਡਵੋਕੇਟ ਹਰਿੰਦਰ ਲਾਲੀ**

**ਇਕਾਈ ਭਦੌੜ: ਤਖਤੂਪੁਰੇ ਦੇ ਮਾਘੀ ਮੇਲੇ ਤੇ ਤਰਕਸ਼ੀਲ ਪ੍ਰੋਗਰਾਮ:** ਅਮਰਜੀਤ ਨੰਗਲ ਤੇ ਸੁਖਦੇਵ ਸੰਧੂ ਕਲਾਂ ਦੀ ਪਹਿਲ ਕਦਮੀਂ ਤੇ ਇਸ ਇਕਾਈ ਵੱਲੋਂ ਤਖਤੂਪੁਰੇ ਦੇ ਨਾਮਵਰ ਮਾਘੀ ਮੇਲੇ ਤੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ, ਜਿਸ ਵਿੱਚ ਫਰੀਦਕੋਟ ਤੋਂ ਨਿਰਮਲ ਪਟਵਾਰੀ ਦੀ ਅਗਵਾਈ ਵਿੱਚ ਪੋਸਟਰ ਪ੍ਰਦਰਸ਼ਨੀ ਤੇ ਜਾਦੂ ਦੇ ਸ਼ੋਅ ਮੇਲੀਆਂ ਲਈ ਖਿੱਚ ਦਾ ਕੇਂਦਰ ਰਹੀ। ਰੁਕ-ਰੁਕ ਕੇ ਹੋ ਰਹੀ ਬਾਰਿਸ਼ ਦੇ ਖਰਾਬ ਮੌਸਮ ਵਿੱਚ ਵੀ ਭਦੌੜ ਇਕਾਈ ਦੇ ਮੈਂਬਰਾਂ ਬਲਵੀਰ ਸੰਧੂ ਕਲਾਂ ਤੇ ਬੰਸ੍ਰਾ ਸਿੰਘ ਨੇ ਮੇਲੇ 'ਚ ਆਏ ਲੋਕਾਂ ਨੂੰ ਜਾਦੂ ਦੇ ਦਿਲਚਸਪ ਖੇਲ੍ਹਾ ਸਮਝਾਉਂਦਿਆਂ ਇਸ ਦੇ ਭੇਦ ਵੀ ਸਮਝਾਏ ਤੇ ਭਰਮ ਭੁਲੇਖਿਆਂ 'ਚੋਂ ਨਿਕਲਣ ਲਈ ਪ੍ਰੇਰਿਆ। ਤਰਕਸ਼ੀਲ ਆਗੂ ਰਾਜਿੰਦਰ ਭਦੌੜ ਨੇ ਆਪਣੀ ਤਕਰੀਰ ਰਾਹੀਂ ਆਮ ਜੀਵਨ 'ਚੋਂ ਲਈਆਂ ਦਿਲਚਸਪ ਉਦਾਹਰਣਾਂ ਨਾਲ ਦਰਸ਼ਕਾਂ ਨੂੰ ਕੀਲਿਆ। ਫਰੀਦਕੋਟ ਇਕਾਈ ਤੇ ਪਰਮਜੀਤ ਦੀਵਾਨਾ ਵੱਲੋਂ ਲਗਾਈ ਪੁਸਤਕਾਂ ਦੀ ਸਟਾਲ ਤੋਂ ਲੋਕਾਂ ਨੇ ਸਾਹਿਤ ਖਰੀਦਣ 'ਚ ਰੁਚੀ ਵਿਖਾਈ ਤੇ ਕੁੱਲ 2000 ਹਜ਼ਾਰ ਰੁਪਏ ਦਾ ਸਾਹਿਤ ਲੋਕਾਂ ਦੇ ਹੱਥਾਂ 'ਚ ਗਿਆ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਬਲਵਿੰਦਰ ਅਲਕੜਾ ਨੇ ਬਾਖੂਬੀ ਨਿਭਾਈ।

**ਬਲਵੀਰ ਸੰਧੂ ਕਲਾਂ**

**ਲਾਇਬਰੇਰੀ 'ਚ ਬੱਚਿਆਂ ਦੇ ਸੁੰਦਰ ਲਿਖਾਈ ਮੁਕਾਬਲੇ:** ਇਸ ਇਕਾਈ ਵੱਲੋਂ ਸਥਾਪਤ ਸ਼ਹੀਦ ਭਗਤ ਸਿੰਘ ਲਾਇਬ੍ਰੇਰੀ, ਬਲੌਂਗੀ ਵਿਖੇ ਬੱਚਿਆਂ ਦੀ ਪ੍ਰਤਿਭਾ ਨੂੰ ਉਭਾਰਨ ਲਈ ਪਹਿਲੀ ਤੋਂ ਪੰਜਵੀਂ ਜਮਾਤ ਤੱਕ ਦੇ ਵਿਦਿਆਰਥੀਆਂ ਦੇ ਸੁੰਦਰ ਲਿਖਾਈ ਮੁਕਾਬਲੇ ਕਰਵਾਏ ਗਏ, ਜਿਸ ਵਿੱਚ ਵੱਖ-ਵੱਖ ਸਕੂਲਾਂ ਦੇ 34 ਵਿਦਿਆਰਥੀਆਂ ਨੇ ਭਾਗ ਲਿਆ। ਮੁਕਾਬਲੇ ਵਿੱਚ ਸਰਕਾਰੀ ਪ੍ਰਾਇਮਰੀ ਸਕੂਲ ਬਲੌਂਗੀ, ਜੀਵਨ ਜੋਤੀ ਪਬਲਿਕ ਸਕੂਲ ਫ਼ੇਜ਼-1 ਮੋਹਾਲੀ, ਜ਼ੇਵੀਅਰ ਸਕੂਲ ਸੈਕਟਰ-71

ਚਰਚਾ...

# ਪਟਿਆਲਾ ’ਚ ਮਾਨਸਿਕ ਰੋਗਾਂ ਬਾਰੇ ਸੈਮੀਨਾਰ

ਮੋਹਾਲੀ, ਬਾਲ ਭਵਨ ਸਕੂਲ ਬਲੌਂਗੀ, ਕੈਲਾਸ਼ ਮਾਊਂਟ ਪਬਲਿਕ ਸਕੂਲ ਬਲੌਂਗੀ, ਮੌਂਟੇਸਰੀ ਪਬਲਿਕ ਸਕੂਲ ਬਲੌਂਗੀ ਤੇ ਅਨੰਦ ਪਬਲਿਕ ਸਕੂਲ ਦੇ ਵਿਦਿਆਰਥੀਆਂ ਨੇ ਭਾਗ ਲਿਆ। ਤਰਕਸ਼ੀਲ ਜ਼ੋਨ ਚੰਡੀਗੜ੍ਹ ਦੇ ਮੀਡੀਆ ਮੁਖੀ ਜਰਨੈਲ ਕ੍ਰਾਂਤੀ ਨੇ ਕਿਹਾ ਕਿ ਬੱਚਿਆਂ ’ਚ ਪ੍ਰਤਿਭਾ ਦੀ ਕੋਈ ਘਾਟ ਨਹੀਂ ਹੈ। ਤਰਕਸ਼ੀਲਾਂ ਦਾ ਮਕਸਦ ਉਸ ਨੂੰ ਲੱਭ ਕੇ ਲੋਕਾਂ ਦੇ ਲੇਖੇ ਲਾਉਣ ਲਈ ਪ੍ਰੇਰਿਤ ਕਰਨਾ ਹੈ। ਮੁਕਾਬਲੇ ਵਿੱਚ ਅੰਕਿਤਾ (ਜੀਵਨ ਜੋਤੀ ਪਬਲਿਕ ਸਕੂਲ) ਪੰਜਵੀਂ ਜਮਾਤ ਦੀ ਵਿਦਿਆਰਥਣ ਨੇ ਪਹਿਲਾ, ਸਰਕਾਰੀ ਪ੍ਰਾਇਮਰੀ ਸਕੂਲ ਦੀ ਵਿਦਿਆਰਥਣ ਪੂਜਾ ਰਾਣੀ (ਦੂਜੀ ਜਮਾਤ) ਨੇ ਦੂਜਾ ਅਤੇ ਸਰਕਾਰੀ ਪ੍ਰਾਇਮਰੀ ਸਕੂਲ ਦੇ ਵਿਦਿਆਰਥੀ ਆਕਾਸ਼ (ਤੀਜੀ ਜਮਾਤ) ਨੇ ਤੀਜਾ ਸਥਾਨ ਪ੍ਰਾਪਤ ਕੀਤਾ। ਤਰਕਸ਼ੀਲਾਂ ਵੱਲੋਂ ਪਹਿਲੇ, ਦੂਜੇ ਤੇ ਤੀਜੇ ਸਥਾਨ ਤੇ ਆਉਣ ਵਾਲੇ ਵਿਦਿਆਰਥੀਆਂ ਤੋਂ ਇਲਾਵਾ ਭਾਗ ਲੈਣ ਵਾਲੇ ਸਾਰੇ ਵਿਦਿਆਰਥੀਆਂ ਨੂੰ ਹੌਂਸਲਾ ਅਫ਼ਜਾਈ ਲਈ ਪੜ੍ਹਾਈ ’ਚ ਕੰਮ ਆਉਣ ਵਾਲਾ ਸਾਮਾਨ ਦਿੱਤਾ ਗਿਆ। ਇਸ ਮੌਕੇ ਮਾਸਟਰ ਪ੍ਰੀਤਮ, ਹਰਪ੍ਰੀਤ, ਅਰਵਿੰਦਰ, ਸਤਨਾਮ ਦਾਊਂ, ਨੀਰਜ ਬਾਲਾ, ਇਕਬਾਲ ਤੇ ਮਾਸਟਰ ਸੁਰਜੀਤ ਦਾ ਵਿਸ਼ੇਸ਼ ਸਹਿਯੋਗ ਰਿਹਾ।

ਹਰਪ੍ਰੀਤ, ਮੀਡੀਆ ਮੁਖੀ, ਇਕਾਈ ਮੋਹਾਲੀ।

**ਇਕਾਈ ਪਟਿਆਲਾ: ਮਾਨਸਿਕ ਰੋਗਾਂ ਬਾਰੇ ਸੈਮੀਨਾਰ:**

ਇਸ ਇਕਾਈ ਵੱਲੋਂ ‘ਮਾਨਸਿਕ ਤਣਾਓ ਅਤੇ ਇਸ ਤੋਂ ਬਚਾਅ’ ਵਿਸ਼ੇ ’ਤੇ ਤਰਕਸ਼ੀਲ ਹਾਲ ਪਟਿਆਲਾ ’ਚ ਸੈਮੀਨਾਰ ਕਰਵਾਇਆ ਗਿਆ, ਜਿਸ ਵਿੱਚ ਮੁੱਖ ਵਕਤਾ ਵਜੋਂ ਡਾ. ਬਲਵੰਤ ਸਿੰਘ ਸਿੱਧੂ, ਮੁਖੀ ਮਨੋਰੋਗ ਵਿਭਾਗ, ਰਾਜਿੰਦਰਾ ਹਸਪਤਾਲ, ਪਟਿਆਲਾ ਨੇ ਸ਼ਿਰਕਤ ਕੀਤੀ। ਉਨ੍ਹਾਂ ਆਪਣੇ ਸੰਬੋਧਨ ਦੌਰਾਨ ਆਖਿਆ ਕਿ ਮਾਨਸਿਕ ਤਣਾਉ ਮਨੁੱਖੀ ਜਿੰਦਗੀ ਨੂੰ ਗਤੀਸ਼ੀਲ ਰੱਖਦਾ ਹੈ। ਤਣਾਉ ਮਨੱਖ ਜਾਂ ਕਿਸੇ ਵੀ ਜੀਵ ਦੀ ਹੋਂਦ ਜਾਂ ਸੁਰੱਖਿਆ ਲਈ ਜ਼ਰੂਰੀ ਅਤੇ ਬੁਨਿਆਦੀ ਲੋੜ ਹੈ। ਇਹ ਸਾਨੂੰ ਕਿਸੇ ਵੀ ਖਤਰੇ ਤੋਂ ਆਗਾਹ ਕਰਦਾ ਹੈ ਅਤੇ ਇਸ ਨੂੰ ਨਜਿੱਠਣ ਲਈ ਪ੍ਰੇਰਦਾ ਹੈ ਪਰ ਇਸਦਾ ਪੱਧਰ ਆਮ ਨਾਲੋਂ ਅਸਾਵਾਂ ਹੋ ਜਾਵੇ ਤਾਂ ਇਹ ਮਾਨਸਿਕ ਰੋਗ ਬਣ ਜਾਂਦਾ ਹੈ।

ਆਧੁਨਿਕ ਦੌਰ ਵਿੱਚ ਮਨੁੱਖ ਤੇ ਤਣਾਉ ਵੱਧ ਰਿਹਾ ਹੈ। ਤਣਾਓ ਕਾਰਣ ਉਦਾਸੀ ਰੋਗ ਉੱਤਪਨ ਹੋ ਰਿਹਾ ਹੈ। ਉਹਨਾਂ ਦੱਸਿਆ ਕਿ ਸੰਸਾਰ ਪੱਧਰ ‘ਤੇ 30 ਫੀਸਦੀ ਲੋਕ ਇਸ ਤੋਂ ਪੀੜਤ ਹਨ। ਇਸ ਰੋਗ ਤੋਂ ਬਚਣ ਲਈ ਸਿਰਫ 25 ਪ੍ਰਤੀਸ਼ਤ ਹੀ ਪੀੜਤ ਲੋਕ ਇਲਾਜ ਕਰਵਾ ਰਹੇ ਹਨ, ਜਦ ਕਿ ਬਾਕੀ ਲੋਕ ਇਸ ਰੋਗ ਨਾਲ ਹੀ ਜੀਅ ਰਹੇ ਹਨ। ਇਹ ਰੋਗ ਇਲਾਜਯੋਗ ਹੈ ਤੇ ਇਸ ਲਈ ਤੁਰੰਤ ਮਨੋਰੋਗ ਮਾਹਿਰ ਦੀ ਸਹਾਇਤਾ ਲੈਣੀ ਚਾਹੀਦੀ ਹੈ।

ਇਸ ਮੌਕੇ ਡਾ. ਸੁਰਿੰਦਰਪਾਲ ਸਿੰਘ ਬੱਗਾ ਨੇ ਮ੍ਰਿਤਕ ਸਰੀਰ ਹਸਪਤਾਲਾਂ ਨੂੰ ਦੇਣ ਸਬੰਧੀ ਜਾਣਕਾਰੀ ਤੇ ਮਹੱਤਤਾ ਬਾਰੇ ਬੋਲਦਿਆ ਦੱਸਿਆ ਕਿ ਉਹਨਾਂ ਦੀ ਬੇਟੀ ਦੀ ਅਮਰੀਕਾ ਵਿੱਚ ਮੌਤ ਉਪਰੰਤ ਕੀਤੇ ਸਰੀਰ ਦਾਨ ਨਾਲ ਉਸਦੇ ਵੱਖ ਵੱਖ ਅੰਗਾਂ ਨੂੰ 37 ਵਿਆਕਤੀਆਂ ਵਿੱਚ ਬਦਲ ਕੇ ਉਹਨਾਂ ਨੂੰ ਨਵਾਂ ਜੀਵਨ ਦਿੱਤਾ। ਇਹਨਾਂ ਤੋਂ ਇਲਾਵਾ ਡਾ: ਹਰਜੀਤ ਕੌਰ ਬੱਗਾ ਮੁੱਖੀ ਰੇਡੀਉਥਰੇਪੀ, ਕਾ: ਦਰਸਨ ਸਿੰਘ ਖਟਕੜ, ਸੁਸਾਇਟੀ ਦੇ ਮੀਡੀਆ ਮੁਖੀ ਰਾਮ ਸਿੰਘ ਬੰਗ ਨੇ ਵੀ ਆਪਣੇ ਵਿਚਾਰ ਰੱਖੇ। ਇਸ ਮੌਕੇ ਕਾ: ਦਰਸ਼ਨ ਸਿੰਘ ਖਟਕੜ ਦੀ ਪਤਨੀ ਅਰੁਨੇਸਵਰ ਕੌਰ ਨੇ ਆਪਣੇ ਸਰੀਰ ਦਾਨ ਦਾ ਪ੍ਰਣ ਪੱਤਰ ਵੀ ਭਰਿਆ।

ਸੈਮੀਨਾਰ ਦੌਰਾਨ ਡਾ. ਧਰਮਵੀਰ ਗਾਂਧੀ ਨੇ ਵੀ ਆਪਣੇ ਵਿਚਾਰ ਪ੍ਰਗਟਾਏ। ਹਾਜ਼ਰ ਦਰਸ਼ਕਾਂ ਵੱਲੋਂ ਉਠਾਏ ਸ਼ੰਕਿਆਂ ਨੂੰ ਬੁਲਾਰਿਆਂ ਵੱਲੋਂ ਨਵਿਰਤ ਕੀਤਾ ਗਿਆ। ਸੈਮੀਨਾਰ ਵਿੱਚ ਹੋਰਨਾਂ ਤੋਂ ਇਲਾਵਾ ਤਰਕਸ਼ੀਲ ਆਗੂ ਰਾਮ ਕੁਮਾਰ, ਮੈਡਮ ਕੁਲਵੰਤ ਕੌਰ, ਲਾਭ ਸਿੰਘ, ਹਰਚੰਦ ਭਿੰਡਰ, ਪਰਮਜੀਤ ਸਿੰਘ ਤੇ ਹਰਪਾਲ ਸਿੰਘ ਆਦਿ ਹਾਜ਼ਰ ਸਨ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਸਰਬਜੀਤ ਉਖਲਾ ਨੇ ਨਿਭਾਈ।

**ਹਰਚੰਦ ਭਿੰਡਰ**



**ਸੈਮੀਨਾਰ ਸਬੰਧੀ ਸੂਚਨਾ**

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਮੋਹਾਲੀ ਵੱਲੋਂ ਮਿਤੀ 25 ਮਾਰਚ 2012 ਨੂੰ ਬਾਲ ਭਵਨ ਫੇਜ਼ 4, ਮੋਹਾਲੀ ਵਿਖੇ ਸਵੇਰੇ 10 ਵਜੇ ‘ਜੋਤਿਸ਼ ਵਿਗਿਆਨ ਨਹੀਂ’ ਵਿਸ਼ੇ ’ਤੇ ਸੈਮੀਨਾਰ ਕਰਵਾਇਆ ਜਾ ਰਿਹਾ ਹੈ ਜਿਸ ਵਿੱਚ ਮੁੱਖ ਬੁਲਾਰੇ ਸੁਰਜੀਤ ਦੌਧਰ ਹੋਣਗੇ। ਸੰਪਰਕ : 9417689357




ਅੰਗਰੇਜ਼ੀ ਮਹੀਨਾਵਾਰ 'ਨੈਸ਼ਨਲ ਜਿਓਗ੍ਰਾਫ਼ਿਕ ਜਰਨਲ' ਦੁਨੀਆਂ ਬਾਰੇ ਸਾਡੇ ਗਿਆਨ ਨੂੰ ਵਧਾਉਣ ਵਾਲਾ ਮਹੱਤਵਪੂਰਨ ਪਰਚਾ ਹੈ। ਇਹ ਕੈਨੇਡਾ ਦੇ ਥਾਮਸ ਗ੍ਰਾਹਮ ਬੈੱਲ ਦਾ ਪਰਿਵਾਰਕ ਪਰਚਾ ਹੈ, ਜਿਸ ਨੇ ਟੈਲੀਫ਼ੋਨ ਦੀ ਖੋਜ ਕੀਤੀ। ਮਈ ਦੇ ਅੰਕ 'ਚ ਸਰ ਐਡਮੰਡ ਹਿਲੇਰੀ ਨੇ 50 ਸਾਲ ਪਹਿਲਾਂ ਮਾਊਂਟ ਐਵਰੈਸਟ ਦੀ ਚੜ੍ਹਾਈ ਬਾਰੇ ਆਪਣੇ ਅਨੁਭਵਾਂ ਨੂੰ ਲਿਖਿਆ ਹੈ, ਜਿਸ ਦਾ ਸਿਰਲੇਖ ਹੈ, 'ਐਵਰੈਸਟ ਦੇ ਸਿਖ਼ਰ 'ਤੇ ਜੀਵਨ ਅਤੇ ਮੌਤ'। ਆਪਣੀਆਂ ਪਲੇਠੀਆਂ ਕੋਸ਼ਿਸ਼ਾਂ 'ਚ ਫੇਲ੍ਹ ਹੋਣ ਵਾਲਿਆਂ ਲਈ, ਇਸ ਲੇਖ ਦੇ ਕੁਝ ਅੰਸ਼ ਬੜੇ ਕੰਮ ਦੇ ਹਨ, ਜਿੰਨ੍ਹਾਂ ਨੇ ਸਿੱਟੇ ਵਜੋਂ ਇਹ ਮੰਨ ਲਿਆ ਹੈ ਕਿ ਉਹਨਾ ਦਾ ਨਾਂ ਕੋਈ ਭਵਿੱਖ ਹੈ ਅਤੇ ਨਾ ਜੀਵਨ। ਅਜਿਹੇ ਵਿਅਕਤੀ ਆਪਣੇ ਆਪ ਮਹਿਸੂਸ ਕਰਨਗੇ ਕਿ ਲਗਾਤਾਰ ਕੋਸ਼ਿਸ਼ਾਂ, ਸਵੈ-ਵਿਸ਼ਵਾਸ਼ ਅਤੇ ਸਖ਼ਤ ਮਿਹਨਤ ਦਾ ਆਪਣਾ ਮੁੱਲ ਹੈ।

ਤੇਨਜ਼ਿੰਗ ਅਤੇ ਐਡਮੰਡ ਹਿਲੇਰੀ ਨੇ 29 ਮਈ 1953 ਨੂੰ 11.30 ਵਜੇ ਸਵੇਰੇ ਐਵਰੈਸਟ ਦੇ ਚੜ੍ਹਦਿਆਂ ਇਤਿਹਾਸ ਸਿਰਜਿਆ। ਅਸੀਂ ਇਸ ਦੀ 50ਵੀਂ ਵਰ੍ਹੇਗੰਢ ਮਨਾ ਰਹੇ ਹਾਂ। ਇਸ ਪਿੱਛੋਂ 63 ਮੁਲਕਾਂ ਨਾਲ ਸੰਬੰਧਤ 1200 ਔਰਤ ਅਤੇ ਮਰਦਾਂ ਨੇ ਇਸ ਕਾਰਨਾਮੇ ਨੂੰ ਸਰ ਅੰਜ਼ਾਮ ਦਿੱਤਾ।

ਇਤਿਹਾਸਕਾਰਾਂ ਨੇ ਇਸ ਪ੍ਰਾਪਤੀ ਦਾ ਜ਼ਿਕਰ ਕੀਤਾ ਹੈ, ਜਿੰਨ੍ਹਾਂ 'ਚੋਂ ਵਾਲਟ ਅਨਵਰਥ ਦਾ ਜ਼ਿਕਰ ਵਿਸ਼ੇਸ਼ ਮਹੱਤਵ ਰੱਖਦਾ ਹੈ। ਉਹ ਕਹਿੰਦਾ ਹੈ, "ਜੇ ਮਾਊਂਟ ਐਵਰੈਸਟ ਚੜ੍ਹਨ ਦੀ ਪਹਿਲੀ ਕੋਸ਼ਿਸ਼ ਕਾਮਯਾਬ ਹੁੰਦੀ ਤਾਂ ਇਸ ਪ੍ਰਾਪਤੀ ਨੂੰ ਲੋਕਾਂ ਨੇ ਜਲਦੀ ਭੁੱਲ ਜਾਣਾ ਸੀ।" ਨਿਰੰਤਰ ਨਾਕਾਮਯਾਬੀਆਂ ਨੇ ਹੀ ਅੱਗੇ ਵਧਣ ਦੀ ਪ੍ਰੇਰਨਾ ਦਿੱਤੀ।

1852, 1865, 1911, 1921, 1922, 1924 ਅਤੇ 1933 ਦੀਆਂ ਕੋਸ਼ਿਸ਼ਾਂ ਨਾਕਾਮ ਹੋਈਆਂ। ਕਾਮਯਾਬੀ ਆਖਰ 1953 'ਚ ਮਿਲੀ। ਇਸ ਗੱਲ ਦਾ ਮਹੱਤਵ ਕੀ ਹੈ? ਜੇ ਅਸੀਂ ਸੌਖਿਆਂ ਕਾਮਯਾਬ ਹੋ ਜਾਈਏ, ਤਾਂ ਇਸ ਦਾ ਅਸਲੀ ਮੁੱਲ ਪਤਾ ਨਹੀਂ ਲੱਗਦਾ। ਬਹੁਤਿਆਂ ਨੂੰ ਮਹਾਨਤਾ ਦਾ ਪਤਾ ਤਾਂ ਹੀ ਲੱਗਦਾ ਹੈ, ਜੇ ਪ੍ਰਾਪਤੀ ਕਿੰਨੀਆਂ ਸਾਰੀਆਂ ਕੋਸ਼ਿਸ਼ਾਂ ਬਾਅਦ ਮਿਲੇ। ਇਸ ਤੋਂ ਇਹ ਸਿੱਧ ਹੁੰਦਾ ਹੈ, ਜੇ ਨਾਕਾਮਯਾਬੀ ਦਾ ਨਿਰੰਤਰ ਅਨੁਭਵ ਹੋਵੇ ਤਾਂ ਇੱਕ ਦਿਨ ਸਾਡੀਆਂ ਕੋਸ਼ਿਸ਼ਾਂ ਸਫ਼ਲ ਹੋਣਗੀਆਂ ਅਤੇ ਬਹੁਤੀਆਂ ਨਾਕਾਮਯਾਬੀਆਂ ਤੋਂ ਬਾਅਦ ਮਿਲਣ ਵਾਲੀ ਸਫ਼ਲਤਾ ਦਾ ਬਹੁਤ ਵਿਸ਼ੇਸ਼ ਆਧਾਰ ਹੁੰਦਾ ਹੈ। ਸਖ਼ਤ ਮਿਹਨਤ, ਮੁੜ੍ਹਕਾ ਅਤੇ ਖ਼ੂਨ ਦੇ ਹੰਝੂ ਵਹਾ ਕੇ ਅਤੇ ਬਹੁਤ ਸਾਰੇ ਉਦਾਸ ਅਨੁਭਵਾਂ ਬਾਅਦ ਜਦੋਂ ਕੋਈ ਆਸ ਨਾ ਰਹੇ ਅਤੇ ਹਨੇਰੇ 'ਚ ਭਟਕਣਾ ਪਵੇ ਤਾਂ ਅਸੀਂ ਜੋ ਕਾਮਯਾਬੀ ਹਾਸਲ ਕਰਦੇ ਹਾਂ ਤਾਂ ਇਹ ਪੱਥਰ 'ਤੇ ਪਈ ਲਕੀਰ ਵਾਂਗ ਹੁੰਦੀ ਹੈ। **ਇਸ ਲਈ ਨਾਕਾਮਯਾਬੀ ਵੇਲੇ ਦਿਲ ਛੱਡਣ ਦੀ ਲੋੜ ਨਹੀਂ ਅਤੇ ਨਾ ਹੀ ਫਿਕਰ ਕਰਨ ਦੀ, ਕਿ ਕਾਮਯਾਬੀ ਜਲਦੀ ਨਹੀਂ ਮਿਲ ਰਹੀ। ਬੇਖ਼ੌਫ਼, ਅਥੱਕ ਅਤੇ ਬਿਨ੍ਹਾਂ ਦਿਲ ਛੱਡਿਆਂ ਕਾਮਯਾਬੀ ਲਈ ਯਤਨ ਕਰੋ ਅਤੇ ਆਪਣਾ ਸਫ਼ਰ ਜਾਰੀ ਰੱਖੋ। ਸਾਬਤ ਕਦਮ ਤੁਰੋ ਅਤੇ ਜ਼ਿੰਮੇਵਾਰੀਆਂ ਨੂੰ ਮੋਢਿਆਂ 'ਤੇ ਚੁੱਕਦਿਆਂ, ਇਤਿਹਾਸ ਦੀ ਸਿਰਜਣਾ ਕਰੋ। ਫਿਰ ਤੁਹਾਨੂੰ ਮਹਿਸੂਸ ਹੋਵੇਗਾ ਕਿ ਧਰਤੀ ਦੇ ਬੰਦਿਆਂ ਲਈ ਤਕੜਾ ਪਹਾੜ ਵੀ ਜਿੱਤਣਯੋਗ ਹੈ।** ਇਹੀ ਉਹ ਸਬਕ ਹਨ ਜਿਹੜੇ ਅਸੀਂ ਦੂਜਿਆਂ ਦੇ ਤਜਰਬਿਆਂ ਤੋਂ ਸਿੱਖ ਸਕਦੇ ਹਾਂ।



**ਡਾ. ਵੀ.ਵੀਰਾਮਨੀ**

ਵਾਈਸ ਚਾਂਸਲਰ










## ਮਨੋਵਿਗਿਆਨਕ ਮਸ਼ਵਰਾ ਕੇਂਦਰ ਬਰਗਾੜੀ

ਤਰਕਸ਼ੀਲ ਲਹਿਰ ਦੇ ਮਰਹੂਮ ਨਾਇਕ ਕ੍ਰਿਸ਼ਨ ਬਰਗਾੜੀ ਦੀ ਯਾਦ 'ਚ ਕੋਟਕਪੂਰਾ-ਬਠਿੰਡਾ ਸੜਕ ਤੇ ਬਣਿਆ ਇਹ ਮਸ਼ਵਰਾ ਕੇਂਦਰ ਉਸ ਨਾਇਕ ਦੇ ਸੁਪਨਿਆਂ ਨੂੰ ਸਮਰਪਿਤ ਹੈ। ਇਹ ਕੇਂਦਰ ਪਹਿਲਾਂ ਕ੍ਰਿਸ਼ਨ ਬਰਗਾੜੀ ਦੇ ਘਰ 'ਚ ਚਲਦਾ ਸੀ। ਕਥਿਤ ਭੂਤਾਂ ਪ੍ਰੇਤਾਂ ਦੇ ਸਤਾਏ ਮਾਨਸਿਕ ਰੋਗੀਆਂ ਨੂੰ ਮਸ਼ਵਰਾ ਦੇਣ ਤੇ ਉਨ੍ਹਾਂ ਨੂੰ ਜੀਵਨ 'ਚ ਮੁੜ ਸਾਬਤ ਕਦਮੀਂ ਤੋਰਨ ਲਈ ਇਹ ਇੱਕ ਰਾਹਤ ਕੇਂਦਰ ਹੈ। ਪਿਛਲੇ ਇੱਕ ਦਹਾਕੇ ਤੋਂ ਇਸ ਕੇਂਦਰ ਦੇ ਮੁਖੀ ਦੀ ਜ਼ਿੰਮੇਵਾਰੀ ਨੂੰ ਚੰਨਣ ਵਾਂਦਰ ਸੁਹਿਰਦਤਾ ਨਾਲ ਨਿਭਾ ਰਿਹਾ ਹੈ ਤੇ ਹਰਜੀਤ ਫੌਜੀ, ਗੁਰਦੀਪ ਜੈਤੋ, ਸੁਖਰਾਜ ਰਾਜਾ ਤੇ ਬਲਦੇਵ ਲੱਧੂਵਾਲਾ ਆਦਿ ਤਰਕਸ਼ੀਲ ਆਗੂ ਪੂਰੀ ਜ਼ਿੰਮੇਵਾਰੀ ਨਾਲ ਉਸ ਦਾ ਸਾਥ ਨਿਭਾ ਰਹੇ ਹਨ। ਹਰ ਤਰ੍ਹਾਂ ਦੇ ਮਾਨਸਿਕ ਰੋਗੀ ਇਸ ਕੇਂਦਰ 'ਤੇ ਆ ਕੇ ਆਪਣਾ ਦਰਦ ਬਿਆਨ ਕਰਦੇ ਹਨ। ਉਨ੍ਹਾਂ ਨਾਲ ਸਤਿਕਾਰ ਤੇ ਸਲੀਕੇ ਵਾਲਾ ਵਿਵਹਾਰ ਕਰਦੇ ਹੋਏ ਕੇਂਦਰ 'ਚ ਕੰਮ ਕਰਨ ਵਾਲੇ ਤਰਕਸ਼ੀਲ ਆਗੂ ਆਪਣੇ ਉਸਾਰੂ ਸੁਝਾਵਾਂ ਦੇ ਨਾਲ-ਨਾਲ ਡਾਕਟਰੀ ਸਹਾਇਤਾ ਲਈ ਵੀ ਭੇਜਦੇ ਹਨ। ਮਾਲਵਾ ਖ਼ੇਤਰ 'ਚ ਇਹ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦਾ ਇੱਕ ਚਰਚਿਤ ਕੇਂਦਰ ਹੈ, ਜਿਹੜਾ ਕ੍ਰਿਸ਼ਨ ਬਰਗਾੜੀ ਦੇ ਅਧੂਰੇ ਕਾਰਜ ਨੂੰ ਪੂਰਾ ਕਰਨ ਤੇ ਲੋਕ ਮਨਾਂ 'ਚੋਂ ਅੰਧਵਿਸ਼ਵਾਸਾਂ ਦੀ ਜੜ੍ਹ ਪੁੱਟਣ ਲਈ ਯਤਨਸ਼ੀਲ ਹੈ। (**ਸੰਪਰਕ ਪਤਾ: ਚੰਨਣ ਵਾਂਦਰ**, 80542-80051)

*ਪਿਰਤਾਂ*

## ਦੀਵਿਆਂ ਦੀ ਪਾਲ



ਪੰਜਾਬ ਦੀ ਤਰਕਸ਼ੀਲ ਲਹਿਰ ਨੂੰ ਨਵੀਆਂ ਪਿਰਤਾਂ ਪਾਉਣ ਦਾ ਫ਼ਖ਼ਰ ਹਾਸਲ ਹੈ। ਇਨ੍ਹਾਂ ਪਿਰਤਾਂ ਦੇ ਦੀਵਿਆਂ ਦੀ ਪਾਲ 'ਚ ਹੁਣ ਇੱਕ ਹੋਰ ਨਾਂ ਸ਼ਾਮਲ ਹੈ। ਉਹ ਸੁਸਾਇਟੀ ਦੀ ਗੁਰੂਹਰਸਹਾਏ ਇਕਾਈ ਦਾ ਪ੍ਰਧਾਨ... ਅਵਤਾਰ ਦੀਪ ਹੈ, ਜਿਸ ਨੇ ਵਿਆਹ ਦੇ ਪਵਿੱਤਰ ਰਿਸ਼ਤੇ ਦੇ ਬੰਧਨ ਦੌਰਾਨ ਪਰਿਵਾਰਕ ਵਿਰੋਧ ਤੇ ਸਮਾਜਕ ਮਜਬੂਰੀਆਂ ਦੇ ਚਲਦਿਆਂ ਸਮਾਜ ਦੀਆਂ ਪਿਛਾਂਹਖਿੱਚੂ ਰਵਾਇਤਾਂ ਨੂੰ ਹੀ ਨਹੀਂ ਤਿਆਗਿਆ ਬਲਕਿ ਪਿਰਤਾਂ ਵੀ ਕਾਇਮ ਕੀਤੀਆਂ। ਉਸ ਨੇ ਸ਼ਗਨ ਰਹਿਤ, ਜੰਨ ਰਹਿਤ ਤੇ ਦਹੇਜ ਰਹਿਤ ਸ਼ਾਦੀ ਕਰਕੇ ਇੱਕ ਮਿਸਾਲ ਕਾਇਮ ਕੀਤੀ, ਜਿਹੜੀ ਸਾਡਾ ਮਾਣ ਹੈ। ਅਸੀਂ ਵਿਆਹ ਦੇ ਮੌਕਿਆਂ ਤੇ ਮੈਰਿਜ ਪੈਲਸਾਂ 'ਚ ਲਗਦੇ ਮੇਲਿਆਂ ਦਾ ਹਾਲ ਅਕਸਰ ਹੀ ਵੇਖਦੇ ਹਾਂ, ਜਿਸ 'ਚ ਨੱਕ ਨਮੂਜ਼ ਰੱਖਣ ਦੇ ਨਾਂ ਹੇਠ 'ਕਾਲੇ ਧਨ' ਵਾਲੇ ਤਾਂ ਆਪਣਾ ਵਿਖਾਵਾ ਕਰਦੇ ਹੀ ਹਨ ਪਰ ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲੇ ਵੀ ਮੇਲਿਆਂ ਵਰਗੇ ਵਿਆਹ ਕਰਨ ਲਈ ਕਰਜ਼ੇ ਚੁੱਕਣ ਤੋਂ ਗੁਰੇਜ਼ ਨਹੀਂ ਕਰਦੇ। ਅਵਤਾਰ ਦੀਪ ਨੇ ਸਮਾਜ ਨੂੰ ਸੇਧ ਦੇਣ ਲਈ ਸਾਡੇ ਦੀਵਿਆਂ ਦੀ ਪਾਲ 'ਚ ਇੱਕ ਹੋਰ ਦੀਵਾ ਧਰਿਆ ਹੈ। ਅਸੀਂ ਇਸ ਉੱਦਮ ਦਾ ਸਰਾਹਨਾ ਕਰਨ ਦੇ ਨਾਲ-ਨਾਲ ਉਸ ਦੀ ਜੀਵਨ ਸਾਥਣ ਅਮਨਦੀਪ ਕੌਰ ਨੂੰ ਵਧਾਈ ਦਿੰਦੇ ਹੋਏ ਇਸ ਪਾਲ ਦੇ ਹੋਰ ਲੰਮੇਰੀ ਹੋਣ ਦੀ ਆਸ ਕਰਦੇ ਹਾਂ। **...ਅਦਾਰਾ**

ਜਿਲਦ ਨੰ. 11 ਰਜਿ ਨੰ: PUNPUN/2002/5393 ਅੰਕ : 2

## ਕੌਮਾਂਤਰੀ ਕਦਮ...




11, 12 ਫਰਵਰੀ ਨੂੰ ਨਾਗਪੁਰ ਵਿਖੇ ਹੋਈ ਫੀਰਾ ਕਾਨਫਰੰਸ 'ਚ ਪ੍ਰਧਾਨਗੀ ਮੰਡਲ 'ਚ ਬਿਰਾਜਮਾਨ, ਡਾ. ਵੀ. ਵੀਰਾਮਨੀ, ਨਰੇਂਦਰ ਨਾਇਕ, ਬਲਵਿੰਦਰ ਬਰਨਾਲਾ, ਹਰਚੰਦ ਭਿੰਡਰ ਤੇ ਹੋਰ ਕੌਮਾਂਤਰੀ ਆਗੂ



ਫੀਰਾ ਕਾਨਫਰੰਸ ਦੌਰਾਨ (ਮਹਾਂਰਾਸ਼ਟਰ) ਦੇ ਬਜ਼ਾਰ 'ਚ ਕਰਾਮਾਤਾਂ ਦਾ ਪੋਲ ਖੋਲਣ ਲਈ ਆਪਣੀ ਚਮੜੀ 'ਚ ਹੁੱਕਾਂ ਪਾ ਕੇ ਕਾਰ ਖਿੱਚਦੇ ਹੋਏ ਤਰਕਸ਼ੀਲ ਕਾਰਕੁੰਨ।

(ਰਿਪੋਰਟ ਪੰਨਾ 44)

## ਛੱਟਾ ਚਾਨਣਾਂ ਦਾ...



12 ਫਰਵਰੀ 2012 ਨੂੰ ਤਰਕਸ਼ੀਲ ਲਹਿਰ ਦੇ ਮਰਹੂਮ ਨਾਇਕ ਕ੍ਰਿਸ਼ਨ ਬਰਗਾੜੀ ਦੀ 10ਵੀਂ ਬਰਸੀ 'ਤੇ ਮੋਗਾ ਜਿਲ੍ਹੇ ਦੇ ਪਿੰਡ ਮਾੜੀ ਮੁਸਤਫ਼ਾ ਵਿਖੇ ਹੋਏ ਤਰਕਸ਼ੀਲ ਨਾਟਕ ਮੇਲੇ 'ਚ ਲੋਕ ਰੰਗ ਕਰਮੀਂ ਸੈਮੂਅਲ ਜੌਹਨ ਨੂੰ ਕ੍ਰਿਸ਼ਨ ਬਰਗਾੜੀ ਯਾਦਗਾਰੀ ਐਵਾਰਡ ਨਾਲ ਸਨਮਾਨਿਤ ਕਰਦੇ ਹੋਏ ਤਰਕਸ਼ੀਲ ਆਗੂ।

(ਰਿਪੋਰਟ ਪੰਨਾ 49)

## ਲੋਕ ਉਤਸਵ...



ਮਾਘੀ ਮੇਲਾ ਮੁਕਸਤਰ ਵਿਖੇ ਲੋਕ ਨਾਟਕਕਾਰ ਗੁਰਸ਼ਰਨ ਭਾਅ ਜੀ ਦੀ ਯਾਦ ਨੂੰ ਸਮਰਪਿਤ ਤਰਕਸ਼ੀਲ ਲੋਕ ਨਾਟ ਉਤਸਵ ਦਾ ਇੱਕ ਭਾਵਪੂਰਤ ਦ੍ਰਿਸ਼।

(ਰਿਪੋਰਟ ਪੰਨਾ 48)

If undelivered please return to :

**Tarksheel**

Tarksheel Bhawan, Tarksheel Chowk,
Sanghera Bye Pass, BARNALA-148101
Post Box No. 55

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ................................................................

................................................................

................................................................